*Punjabi Literary Studies / Gurbani / Bhagat Kabir*

# Bhagat Kabir Di Kaav-Kala

*by*

**Dr. Gian Chand Jain**

2009
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਵਿਸ਼ਾ-ਸੂਚੀ

# ਦੋ ਸ਼ਬਦ

ਭਗਤ ਕਬੀਰ ਮੱਧਕਾਲ ਦੇ ਕ੍ਰਾਂਤੀਕਾਰੀ ਦਰਸ਼ਨਵੇਤਾ, ਯੁਗ ਪ੍ਰਵਰਤਕ ਅਤੇ ਸਮਾਜਕ ਪ੍ਰਸੰਗਾਂ ਨਾਲ ਜੁੜੇ ਹੋਏ ਧਾਰਮਿਕ ਸੰਤ ਸਨ। ਉਨ੍ਹਾਂ ਨੇ ਭਾਰਤੀ ਸਮਾਜ ਵਿਚ ਵਿਆਪਤ ਕੁਰੀਤੀਆਂ ਦਾ ਬਹੁਤ ਦਲੇਰੀ ਅਤੇ ਉਚੀ ਸੁਰ ਵਿਚ ਵਿਰੋਧ ਕੀਤਾ। ਉਨ੍ਹਾਂ ਨੇ ਕਈ ਪ੍ਰਕਾਰ ਦੇ ਕਾਵਿ-ਰੂਪਾਂ ਵਿੱਚ ਆਪਣੀ ਬਾਣੀ ਦੀ ਸਿਰਜਣਾ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਤੋਂ ਅਤਿਰਿਕਤ ਬੀਜਕ ਵਿਚ ਸ਼ਾਮਲ ਬਾਣੀ ਨੂੰ ਵੀ ਉਨ੍ਹਾਂ ਦੀ ਬਾਣੀ ਦਾ ਪ੍ਰਮਾਣੀਕ ਰੂਪ ਸਵੀਕਾਰਿਆ ਗਿਆ ਹੈ। ਕਬੀਰ ਜੀ ਨੇ ਸਮਕਾਲੀਨ ਹਿੰਦੂ ਅਤੇ ਮੁਸਲਿਮ ਸਮਾਜ ਦੇ ਆਂਤਰਿਕ ਵਿਰੋਧਾਂ ਨੂੰ ਬਹੁਤ ਸੂਖ਼ਮ ਤੇ ਤਰਕ ਦੀ ਪੱਧਰ ਤੇ ਪੇਸ਼ ਕੀਤਾ। ਉਨ੍ਹਾਂ ਨੇ ਰਾਜਸੱਤਾ ਵਲੋਂ ਆਮ ਜਨਤਾ ਤੇ ਕੀਤੇ ਜਾ ਰਹੇ ਜ਼ਬਰ ਜ਼ੁਲਮ ਨੂੰ ਵੀ ਆਪਣੀ ਬਾਣੀ ਵਿਚ ਵਿਅਕਤ ਕੀਤਾ। ਸਮਾਜ ਵਿਚਲੇ ਗਲਤ ਰੀਤੀ-ਰਿਵਾਜ਼ ਅਤੇ ਧਾਰਮਿਕ ਕਰਮਕਾਂਡਾ ਨੂੰ ਬੁਲੰਦ ਆਵਾਜ਼ ਵਿਚ ਰੱਦ ਕੀਤਾ।

ਪ੍ਰਸਤੁਤ ਪੁਸਤਕ ਵਿੱਚ ਧਾਰਮਿਕ ਮਾਨਤਾਵਾਂ ਨੂੰ ਨਵਾਂ ਰੂਪ ਪ੍ਰਦਾਨ ਕਰਨ ਵਾਲੇ ਭਗਤ ਕਬੀਰ ਜੀ ਦੀ ਬਾਣੀ ਦਾ ਗੰਭੀਰ ਚਿੰਤਨ ਕਰਦੇ ਹੋਏ ਡਾ. ਗਿਆਨ ਚੰਦ ਜੈਨ ਨੇ ਆਪਣੇ ਸ਼ੋਧ ਕਾਰਜ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ। ਡਾ. ਜੈਨ ਨੇ ਭਗਤ ਕਬੀਰ ਅਤੇ ਉਨ੍ਹਾਂ ਦੇ ਸਮੇਂ ਬਾਰੇ ਵਿਸ਼ਲੇਸ਼ਣ ਕਰਦੇ ਹੋਏ ਸਮਾਜ ਦੀ ਧਾਰਮਿਕ ਅਵਸਥਾ ਉੱਤੇ ਆਪਣੇ ਵਿਚਾਰਾਂ ਨੂੰ ਫੋਕਸ ਕੀਤਾ ਹੈ। ਉਨ੍ਹਾਂ ਨੇ ਕਬੀਰ ਬਾਣੀ ਦੇ ਸਮਾਜਕ ਮਨੁੱਖੀ ਸਾਰਾਂ ਬਾਰੇ ਚਰਚਾ ਕਰਦੇ ਹੋਏ ਭਾਰਤੀ ਅਤੇ ਪੱਛਮੀ ਚਿੰਤਕਾਂ ਦੇ ਹਵਾਲਿਆਂ ਨੂੰ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਪੇਸ਼ ਕੀਤਾ ਹੈ। ਡਾ. ਜੈਨ ਨੇ ਕਬੀਰ ਕਾਵਿ ਦੇ ਕਲਾਗਤ ਰੂਪ ਨੂੰ ਵੀ ਸਮਕਾਲੀਨ ਸਮਾਜਕ, ਆਰਥਿਕ, ਧਾਰਮਿਕ ਪ੍ਰਸੰਗਾਂ ਦੇ ਪਰਿਪੇਖ ਵਿਚ ਰੱਖਕੇ ਆਪਣੇ ਨਿਰਣੈ ਕਾਇਮ ਕੀਤੇ ਹਨ। ਇਹ ਪੁਸਤਕ ਭਗਤ ਕਬੀਰ ਜੀ ਦੀ ਬਾਣੀ ਦੇ ਲੌਕਿਕ ਪੱਖਾਂ ਦਾ ਸਰਲੀਕ੍ਰਿਤ ਨਮੂਨਾ ਹੈ। ਵਿਗਿਆਨਕ ਦ੍ਰਿਸ਼ਟੀਕੋਣ ਦੇ ਅਨੁਸਾਰ ਆਧੁਨਿਕ ਖੋਜ ਵਿਧੀ ਨੂੰ ਵਰਤੋਂ ਵਿਚ ਲਿਆਂਦਾ ਗਿਆ ਹੈ। ਕਬੀਰ ਬਾਣੀ ਦੇ ਵਿਭਿੰਨ ਪਹਿਲੂਆਂ ਬਾਰੇ ਚਰਚਾ ਕਰਦੇ ਹੋਏ ਡਾ. ਜੈਨ ਨੇ ਭਾਰਤੀ ਦਰਸ਼ਨ ਵਿਚ ਸਰਗੁਣ, ਨਿਰਗੁਣ ਵਿਚਾਰਧਾਰਾ, ਬਾਰੇ ਕਬੀਰ ਦੇ ਸ੍ਰਿਸ਼ਟੀ ਅਤੇ ਮਾਨਵੀ ਸੰਕਲਪਾਂ ਅਤੇ ਮਾਰਗ, ਧਰਮ ਅਤੇ ਸਮਾਜ ਦੇ ਦਵੰਦਾਤਮਕ ਰਿਸ਼ਤੇ, ਸਾਧ ਸੰਗਤ, ਬਾਰੇ ਸੰਵਾਦੀ ਜੁਗਤ ਨਾਲ ਕਈ ਅਣਦਿਸਦੇ ਪਹਿਲੂਆਂ ਨੂੰ ਛੋਹਿਆ ਹੈ। ਡਾ. ਜੈਨ ਦਾ ਇਹ ਕਾਰਜ ਸ਼ਲਾਘਾਯੋਗ ਹੈ ਜੋ ਖੋਜਾਰਥੀਆਂ ਲਈ ਹਵਾਲਾ ਪੁਸਤਕ ਦਾ ਕੰਮ ਦੇਵੇਗਾ।

ਭਗਵੰਤ ਸਿੰਘ (ਡਾ.)

ਪਟਿਆਲਾ — ਭਾਸ਼ਾ ਵਿਭਾਗ, ਪੰਜਾਬ

# ਭਗਤ ਕਬੀਰ ਦੀ ਬਾਣੀ ਦਾ ਬਾਹਰਮੁਖੀ ਵਿਸ਼ਲੇਸ਼ਣ

ਭਗਤ ਕਬੀਰ ਨੇ ਆਪਣੀ ਬਾਣੀ ਨਾਲ ਮੱਧਕਾਲੀ ਸਮਾਜ ਵਿਚ ਅਧਿਆਤਮਕ ਚਿੰਤਨ ਪੱਧਤੀ ਨੂੰ ਵਿਕਸਿਤ ਕੀਤਾ। ਕਬੀਰ ਜੀ ਨੇ ਸ਼ਲੋਕਾਂ ਅਤੇ ਸ਼ਬਦਾਂ ਦੇ ਰੂਪ ਵਿਚ ਆਪਣੇ ਭਾਵਾਂ ਨੂੰ ਵਿਅਕਤ ਕੀਤਾ। ਸ਼ਲੋਕ ਛੋਟੇ ਆਕਾਰ ਦਾ ਕਾਵਿ ਰੂਪਾਕਾਰ ਹੈ। ਇਸ ਵਿਚ ਇਕ ਹੀ ਭਾਵ ਦੀ ਪ੍ਰਧਾਨਤਾ ਰਹਿੰਦੀ ਹੈ। ਇਹ ਲੋਕ ਮਨਾਂ ਨੂੰ ਪ੍ਰਭਾਵਤ ਕਰਨ ਵਾਲਾ ਕਵਿਰੂਪਾਕਾਰ ਹੈ। ਲੋਕਾਂ ਨਾਲ ਸਿੱਧਾ ਸੰਵਾਦ ਰਚਾਉਣ ਲਈ ਉਨ੍ਹਾਂ ਨੇ ਸੰਵਾਦਾਤਮਕ ਸ਼ੈਲੀ ਦੀ ਵਰਤੋਂ ਕੀਤੀ ਹੈ। ਕਬੀਰ ਜੀ ਬਹੁਤ ਹੀ ਤੀਖਣ ਅਤੇ ਚਿੰਤਨਸ਼ੀਲ ਬ੍ਰਿਤੀ ਦੇ ਸੁਆਮੀ ਸਨ ਉਨ੍ਹਾਂ ਨੇ ਆਪਣੀ ਬਾਣੀ ਰਾਹੀਂ ਜਨ ਸਾਧਾਰਣ ਨੂੰ ਜਾਗਰੂਕ ਕਰ ਲਈ ਸਰਲ ਅਤੇ ਸਪਸ਼ਟ ਭਾਸ਼ਾ ਦੀ ਵਰਤੋਂ ਕੀਤੀ।

ਡਾ. ਗਿਆਨ ਚੰਦ ਜੈਨ ਦੀ ਖੋਜ ਦਾ ਵਿਸ਼ਾ ਵੀ ਕਬੀਰ ਬਾਣੀ ਦੇ ਅਧਿਆਤਮਕ, ਸਮਾਜਕ ਪੱਖਾ ਨੂੰ ਅਗਰਭੂਮਿਤ ਕਰਨ ਦੇ ਨਾਲ ਨਾਲ ਉਨ੍ਹਾਂ ਦੀ ਬਾਣੀ ਦੀ ਕਲਾਤਮਕਤਾ ਅਤੇ ਉਨ੍ਹਾਂ ਦੇ ਕਾਵਿ-ਰੂਪਾਂ ਦਾ ਮੁੱਲਾਂਕਣ ਕਰਨਾ ਰਿਹਾ ਹੈ। ਆਪਣੀ ਖੋਜ ਨੂੰ ਤਿੰਨ ਅਧਿਆਇਆਂ ਵਿਚ ਵੰਡਕੇ ਡਾ. ਜੈਨ ਨੇ ਕਬੀਰ ਜੀ ਦੀਆਂ ਸਮਕਾਲੀਨ ਪ੍ਰਸਥਿਤੀਆਂ ਦਾ ਲੇਖਾ-ਜੋਖਾ ਕੀਤਾ ਹੈ। ਉਨ੍ਹਾਂ ਨੇ ਕਬੀਰ ਕਾਵਿ ਦੇ ਛੰਦ ਪ੍ਰਬੰਧ, ਅਲੰਕਾਰ, ਰਸ, ਬਿੰਬ, ਪ੍ਰਤੀਕ, ਰਾਗ, ਭਾਸ਼ਾ ਅਤੇ ਸ਼ੈਲੀ ਬਾਰੇ ਵਿਸਤ੍ਰਿਤ ਵਿਵੇਚਨ ਕੀਤਾ ਹੈ। ਡਾ. ਜੈਨ ਨੇ ਆਪਣੀਆਂ ਧਾਰਨਾਵਾਂ ਦੀ ਪੁਸ਼ਟੀ ਹਿੰਦੀ, ਪੰਜਾਬੀ ਅਤੇ ਅੰਗ੍ਰੇਜ਼ੀ ਦੇ ਉਤਕ੍ਰਿਸ਼ਟ ਚਿੰਤਕਾਂ ਦੇ ਵਿਚਾਰਾਂ ਨਾਲ ਕੀਤੀ ਹੈ। ਕਬੀਰ ਬਾਣੀ ਵਿਚ ਅਨੁਪ੍ਰਾਸ ਅਤੇ ਉਪਮਾ ਅਲੰਕਾਰ ਦੀ ਵਰਤੋਂ ਬਹੁਤ ਹੀ ਖੂਬਸੂਰਤੀ ਨਾਲ ਕੀਤੀ ਗਈ ਹੈ। ਕਬੀਰ ਬਾਣੀ ਵਿਚ ਵਰਤੇ ਗਏ ਪ੍ਰਤੀਕ, ਬਿੰਬ ਭੌਤਿਕ ਜਗਤ ਵਿਚੋਂ ਲਏ ਗਏ ਹਨ। ਇਸ ਕਾਰਣ ਹੀ ਕਬੀਰ ਬਾਣੀ ਬਹੁਤ ਹੀ ਸਰਲ ਅਤੇ ਆਮ ਲੋਕਾਂ ਦੀ ਸਮਝ ਵਿਚ ਆਉਣ ਵਾਲੀ ਹੈ। ਇਸ ਪੱਖ ਨੂੰ ਡਾ. ਜੈਨ ਦੀ ਖੋਜ ਨੇ ਉਭਾਰਿਆ ਹੈ।

ਕਬੀਰ ਕਾਵਿ ਦੇ ਰੂਪਾਂ ਦਾ ਬਾਹਰਮੁਖੀ ਮੁੱਲਾਂਕਣ ਕਰਦੇ ਹੋਏ ਵਿਦਵਾਨ ਲੇਖਕ ਨੇ ਆਦਿ ਗ੍ਰੰਥ ਵਿਚ ਦਰਜ ਕਬੀਰ ਦੇ ਸ਼ਲੋਕਾਂ ਦੀ ਪ੍ਰਮਾਣੀਕਤਾ ਬਾਰੇ ਵੀ ਪੂਰਵਲੇ ਖੋਜੀਆਂ ਦੇ ਹਵਾਲੇ ਦਿੱਤੇ ਹਨ। ਉਸਨੇ ਕਬੀਰ ਕਾਵਿ ਦੇ ਰੂਪ ਦੀ ਸਮਾਨਤਾ ਨਾਲ ਵੀ ਇਸ ਦੀ ਪੁਸ਼ਟੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਡਾ. ਜੈਨ ਨੇ ਕਬੀਰ ਬਾਣੀ ਦੇ ਕਲਾ ਪੱਖ ਦੀ ਅਹਿਮੀਅਤ ਨੂੰ ਉਭਾਰਕੇ ਇਹ ਵੀ ਸਾਬਤ ਕਰਨ ਦੀ ਚੇਸ਼ਟਾ ਕੀਤੀ ਹੈ ਕਿ ਸਰਲ, ਸਪਸ਼ਟ ਅਤੇ ਲੋਕ ਭਾਸ਼ਾ ਵਿਚ ਕਬੀਰ ਨੇ ਆਪਣੀ ਬਾਣੀ ਰਚਕੇ ਲੋਕਾਂ ਦੇ ਹਿਰਦਿਆਂ ਵਿਚ ਵਾਸ ਕੀਤਾ। ਸਮੁੱਚੇ ਰੂਪ ਵਿਚ ਡਾ. ਜੈਨ ਦਾ ਇਹ ਉੱਦਮ ਬਹੁਤ ਪ੍ਰਸੰਸਾਯੋਗ ਹੈ। ਇਹ ਪੁਸਤਕ ਖੋਜ ਵਿਧੀ ਦੇ ਅਨੁਸਾਰ ਤਿਆਰ ਕੀਤੀ ਗਈ ਹੈ ਜੋ ਕਿ ਭਵਿੱਖ ਦੇ ਖੋਜੀਆਂ ਲਈ ਮੁੱਢਲੀ ਸਮਗਰੀ ਪੇਸ਼ ਕਰੇਗੀ।

ਰਮਿੰਦਰ ਕੌਰ (ਡਾ.)

ਅਕਾਲ ਡਿਗਰੀ ਕਾਲਜ, ਲੜਕੀਆਂ, ਸੰਗਰੂਰ

# ਕਬੀਰ ਦੀ ਬਾਣੀ ਦਾ ਇੱਕ ਪੱਖ ਰਹੱਸਵਾਦ

ਮਨੁੱਖੀ ਮਨ ਵਿਚ ਸੰਸਾਰ ਦੀ ਰਚਨਾ ਕਰਨ ਵਾਲੇ ਅਤੇ ਸੰਸਾਰ ਦੇ ਰਹੱਸ ਦੇ ਪ੍ਰਤੀ ਮੁੱਢ ਤੋਂ ਹੀ ਉਤਸੁਕਤਾ ਦੇਖੀ ਜਾਂਦੀ ਹੈ। ਇਹੋ ਵਿਹਬਲਤਾ ਜਦੋਂ ਕਾਵਿ ਦਾ ਰੂਪ ਧਾਰਣ ਕਰ ਲੈਂਦੀ ਹੈ ਉਦੋਂ ਉਸ ਨੂੰ ਰਹੱਸਵਾਦ ਕਿਹਾ ਜਾਂਦਾ ਹੈ। ਅਸੀਮ ਸੱਤਾ ਦੇ ਪ੍ਰਤੀ ਪ੍ਰੇਮ-ਭਾਵ ਰੱਖਣਾ ਹੀ ਰਹੱਸਵਾਦ ਹੈ। ਹਰ ਕਵੀ ਕਿਸੇ ਨਾ ਕਿਸੇ ਸੀਮਾ ਤਕ ਰਹੱਸਵਾਦੀ ਹੁੰਦਾ ਹੈ ਜਿਹੜਾ ਆਪਣੇ ਮਾਨਿਸਕ ਭਾਵਾਂ ਨੂੰ ਕਵਿਤਾ ਦੇ ਰੂਪ ਵਿਚ ਪ੍ਰਗਟ ਕਰਦਾ ਹੈ। ਸਾਂਖਯ-ਸ਼ਾਸਤਰ ਨੇ ਪੱਚੀ ਤੱਤ ਸਵੀਕਾਰ ਕੀਤੇ ਹਨ ਇਹਨਾਂ ਵਿਚ ਇਕ ਬੁੱਧੀਤੱਤ ਹੈ ਜਿਹੜਾ ਮਨੁੱਖ ਨੂੰ ਜਿਗਿਆਸੂ ਬਣਾਉਂਦਾ ਹੈ। ਜਿਸਦੇ ਫਲਸਰੂਪ ਉਸ ਦੇ ਮਨ ਵਿਚ ਕਈ ਪ੍ਰਸ਼ਨਾਂ ਨੂੰ ਜਾਨਣ ਦੀ ਇੱਛਿਆ ਪੈਦਾ ਹੋ ਜਾਂਦੀ ਹੈ। ਜਿਵੇਂ ਇਹ ਸੰਸਾਰ ਕਿਸਨੇ ਬਣਾਇਆ ? ਅਸੀਂ ਕੌਣ ਹਾਂ ? ਬ੍ਰਹਮਾ ਕੌਣ ਹੈ, ਕਿੱਥੇ ਹੈ ? ਅਸੀਂ ਕਿਥੋਂ ਆਏ ਹਾਂ ? ਕਿੱਥੇ ਜਾਣਾ ਹੈ ? ਇਹਨਾਂ ਪ੍ਰਸ਼ਨਾਂ ਨੂੰ ਸਮਝਣ ਦਾ ਯਤਨ ਕਰਦਾ ਹੋਇਆ ਜਦੋਂ ਆਪਣੇ ਮਨ ਦੀਆਂ ਭਾਵਨਾਵਾਂ ਨੂੰ ਕਾਵਿ ਦਾ ਰੂਪ ਦਿੰਦਾ ਹੈ ਤਾਂ ਉਸਨੂੰ ਰਹੱਸਵਾਦ ਕਿਹਾ ਜਾਂਦਾ ਹੈ।

ਅਮਰੀਕਨ ਪ੍ਰੋ. ਪ੍ਰਾਟ ਨੇ ਕਿਹਾ ਹੈ:—"Every Poet has at least a touch of mysticism."

ਡਾ. ਗੋਬਿੰਦ ਤ੍ਰਿਗੁਣਾਇਤ ਅਨੁਸਾਰ, "ਰਹੱਸਵਾਦ ਪਰਮਾਤਮਾ ਦੇ ਅਧਿਆਤਮਕ ਸਰੂਪ ਨਾਲ ਆਤਮਾ ਦੀ ਭਾਵਾਤਮਕ ਏਕਤਾ ਦੀ ਅਨੁਭੂਤੀ ਦੇ ਇਤਿਹਾਸ ਦਾ ਪ੍ਰਕਾਸ਼ਨ ਹੈ।

ਕਬੀਰ ਜੀ ਦੇ ਰਹੱਸਵਾਦ ਦੇ ਮੁੱਖ ਰੂਪ ਵਿਚ ਦੋ ਭੇਦ ਹਨ ਭਾਵਨਾਤਮਕ ਅਤੇ ਸਾਧਨਾਤਮਕ। ਭਾਵਨਾਤਮਕ ਰਹੱਸਵਾਦ ਵਿਚ ਕੁਝ ਅਜਿਹੇ ਭਾਵ ਮਿਲਦੇ ਹਨ ਜਿਸ ਵਿਚ ਉਹਨਾਂ ਨੇ ਅਸਲ ਰਹੱਸ ਨੂੰ ਪ੍ਰਗਟਾਉਣ ਵਿਚ ਬਹੁਤ ਉਦਾਹਰਣਾਂ ਦਿੱਤੀਆਂ ਹਨ ਪਰ ਫਿਰ ਵੀ ਸਧਾਰਣ ਮਨੁੱਖ ਲਈ ਉਸ ਨੂੰ ਸਮਝਣਾ ਅਸਾਨ ਨਹੀਂ ਹੈ। ਪਰਮਾਤਮਾ ਦਾ ਅਨੁਭਵ ਉਹਨਾਂ ਨੇ "ਗੂੰਗੇ ਦਾ ਸ਼ੱਕਰ" ਕਹਿਕੇ ਸਪਸ਼ਟ ਕਰਨ ਦਾ ਯਤਨ ਕੀਤਾ ਹੈ। ਜਿਵੇਂ ਗੂੰਗਾ ਮਨੁੱਖ ਮਿੱਠੇ ਦਾ ਸੁਆਦ ਬੋਲ ਕੇ ਦੱਸਣ ਵਿਚ ਅਸਮਰੱਥ ਹੁੰਦਾ ਹੈ ਉਸੇ ਤਰ੍ਹਾਂ ਪ੍ਰਭੂ ਦੇ ਪ੍ਰੇਮ ਦਾ ਸੁਆਦ ਚੱਖ ਲੈਣ ਵਾਲਾ ਵਿਅਕਤੀ ਉਸ ਸੁੱਖ ਦੀ ਬਰਾਬਰੀ ਸੰਸਾਰ ਦੇ ਕਿਸੇ ਵੀ ਪਦਾਰਥ ਨਾਲ ਦੇ ਕੇ ਸਮਝਾ ਨਹੀਂ ਸਕਦਾ। ਕਬੀਰ ਜੀ ਲਿਖਦੇ ਹਨ—

ਅਕੱਥ ਕਹਾਣੀ ਪ੍ਰੇਮ ਕੀ, ਕਛੂ ਕਹੀ ਨਾ ਜਾਏ।
ਗੂੰਗੇ ਕੇਰੀ ਸਰਕਰਾ, ਖਾਵੇ ਤੇ ਮੁਸਕਾਏ॥

ਉਹ ਪਰਮਾਤਮਾ ਅਦਭੁਤ ਹੈ, ਵੇਦ ਕੁਰਾਨ ਵੀ ਉਸਦਾ ਪਾਰ ਨਾ ਪਾ ਸਕੇ ਉਹ ਬਹੁਤ ਹੀ ਅਨੋਖਾ ਹੈ, ਉਸਦੇ ਬਰਾਬਰ ਹੀ ਜਦੋਂ ਕੋਈ ਨਹੀਂ ਹੈ ਫਿਰ ਉਸ ਤੋਂ ਵੱਧ ਤਾਂ ਕੋਈ ਹੋ ਹੀ ਨਹੀਂ ਸਕਦਾ।

ਐਸਾ ਅਦਭੁਤ ਜਿਨਿ ਕਥੈ ਅਦਭੁਤ ਰਾਖਿ ਲੁਕਾਏ,

ਵੇਦ ਕੁਰਾਨ ਗਭਿ ਨਹਿ ਕਹਿਆ, ਨਾ ਕੋ ਪ੍ਰਤੀ ਪਾਏ।

ਕਬੀਰ ਜੀ ਆਖਦੇ ਹਨ ਕਿ ਉਸ ਪਰਮਾਤਮਾ ਦੀ ਕੀ ਪਛਾਣ ਹੈ ? ਉਸਦਾ ਰੂਪ ਕਿਹੋ ਜਿਹਾ ਹੈ। ਅਨੁਭਵ ਕੀਤੇ ਗਏ ਵਿਸ਼ੇ ਨੂੰ ਸ਼ਬਦਾਂ ਵਿਚ ਬੰਨਣਾ ਅਤਿ ਕਠਿਨ ਹੈ। ਫਿਰ ਵੀ ਕਬੀਰ ਜੀ ਨੇ ਅਨੇਕਾਂ ਉਦਾਹਰਣਾਂ ਦੇ ਕੇ ਸਮਝਾਇਆ ਹੈ।

ਪਾਰਬ੍ਰਹਮ ਦੇ ਤੇਜ ਦਾ ਕੈਸਾ ਹੈ ਉਨਮਾਨ।

ਕਹਿਬੇ ਕੂ ਸੋਭਾ ਨਹੀਂ ਦੇਖਾ ਹੀ ਪਰਵਾਨ॥

ਉਹ ਪਰਮਾਤਮਾ ਫੁੱਲ ਦੀ ਸੁਗੰਧ ਤੋਂ ਵੀ ਸੂਖ਼ਮ ਹੈ, ਉਸ ਪਾਰਬ੍ਰਹਮ ਦੇ ਤੇਜ ਦਾ ਵਰਨਣ ਕਿਵੇਂ ਕੀਤਾ ਜਾਏ ਜਿਸਦੀ ਸ਼ੋਭਾ ਦਾ ਕੋਈ ਅੰਤ ਨਹੀਂ ਹੈ। ਜਦੋਂ ਸਾਧਕ ਨੂੰ ਪ੍ਰਭੂ ਮਿਲਨ ਦੀ ਚਾਹ ਵੱਧ ਜਾਂਦੀ ਹੈ ਤਾਂ ਉਸਨੂੰ ਚਹੂੰ ਪਾਸੇ ਬ੍ਰਹਮ ਹੀ ਨਜ਼ਰ ਆਉਂਦਾ ਹੈ।

ਲਾਲੀ ਮੇਰੇ ਲਾਲ ਕੀ ਜਿਤ ਦੇਖੋ ਤਿਤ ਲਾਲ।

ਲਾਲੀ ਦੇਖਣ ਮੈਂ ਗਈ ਮੈਂ ਭੀ ਹੋ ਗਈ ਲਾਲ॥

ਤੂੰ-ਤੂੰ ਕਰਤਾ ਤੂੰ ਭਇਆ, ਮੁਝ ਮੇਂ ਰਹੀ ਹੂੰ।

ਵਾਰੀ ਫੇਰੀ ਬਲੀ ਗਈ, ਜਿਤ ਦੇਖੂੰ ਤਿਤ ਤੂੰ।

ਕਬੀਰ ਜੀ ਕਹਿੰਦੇ ਹਨ ਕਿ ਉਹ ਪਰਮਾਤਮਾ ਹਰ ਵੇਲੇ ਸਾਡੇ ਨਾਲ ਰਹਿੰਦਾ ਹੈ ਜਦੋਂ ਕਿ ਅਸੀਂ ਉਸ ਨੂੰ ਬਾਹਰ ਲੱਭਣ ਜਾਂਦੇ ਹਾਂ। ਉਹ ਤਾਂ ਅੱਖ ਵਿਚ ਪੁਤਲੀ ਵਾਂਗ, ਤਿਲਾਂ ਵਿਚ ਤੇਲ ਵਾਂਗ, ਲੱਕੜੀ ਵਿਚ ਅਗਨੀ, ਫੁੱਲ ਵਿਚ ਸੁਗੰਧ ਅਤੇ ਮਿਰਗ ਵਿਚ ਕਸਤੂਰੀ ਵਾਂਗ ਵਿਦਮਾਨ ਹੈ। ਉਸ ਸੂਖ਼ਮ ਪਰਮਾਤਮਾ ਨੂੰ ਕਿਵੇਂ ਪ੍ਰਾਪਤ ਕੀਤਾ ਜਾਏ ਇਸ ਬਾਰੇ ਆਪਣੇ ਵਿਚਾਰ ਪ੍ਰਗਟਾਉਂਦੇ ਹੋਏ ਕਹਿੰਦੇ ਹਨ ਕਿ ਸਾਧਕ ਘਰ ਵਿਚ ਰਹੇ ਪਲਕਾਂ ਰੂਪੀ ਪਰਦਾ ਲਗਾਏ ਕਿਉਂਕਿ ਪ੍ਰਭੂ ਸਭ ਦੇ ਹਿਰਦੇ ਵਿਚ ਵਿਦਮਾਨ ਹੈ ਅਤੇ ਮਨੁੱਖ ਉਸ ਨੂੰ ਬਾਹਰ ਲੱਭਦਾ ਹੈ। ਉਹ ਬ੍ਰਹਮ ਸਾਰੇ ਸੰਸਾਰ ਵਿਚ ਹੈ, ਕਣ-ਕਣ ਵਿਚ ਹੈ ਜੋ ਉਸਨੂੰ ਜਾਣਦਾ ਹੈ ਉਸਦੇ ਅਤਿ ਨਿਕਟ ਹੈ ਅਤੇ ਜੋ ਅਣਜਾਣ ਹੈ, ਉਸ ਤੋਂ ਕੋਹਾਂ ਦੂਰ ਹੈ।

ਰਾਮ ਨਾਮ ਤਿਹੂੰ ਲੋਕ ਮੇਂ ਸਕਲ ਰਿਹਾ ਭਰਪੂਰ।

ਜਾ ਜਾਣੈ ਤਿਹਿ ਨਿਕਟ ਹੈ ਅਣਜਾਨੇ ਤਿਹਿ ਦੂਰ॥

ਜਿਸ ਤਰ੍ਹਾਂ ਮੰਦਿਰ ਵਿਚ ਅਨੇਕ ਮੂਰਤੀਆਂ ਹੁੰਦੀਆਂ ਹਨ ਉਸੇ ਤਰ੍ਹਾਂ ਸੰਸਾਰ ਰੂਪੀ ਮੰਦਿਰ ਵਿਚ ਵੀ ਅਨੇਕਾਂ ਜੀਵ ਰੂਪੀ ਮੂਰਤੀਆਂ ਹਨ, ਜਿਵੇਂ ਘੜੇ ਵਿਚ ਮਿੱਟੀ ਅਤੇ ਮਿੱਟੀ ਵਿਚ ਘੜਾ ਹੈ, ਸੋਨੇ ਵਿਚ ਗਹਿਣਾ ਅਤੇ ਗਹਿਣੇ ਵਿਚ ਸੋਨਾ ਹੈ, ਸ਼ਰੀਰ ਵਿਚ ਅੰਗ ਅਤੇ ਅੰਗ ਵਿਚ ਸਰੀਰ ਹੈ, ਬਸਤਰ ਵਿਚ ਸੂਤ ਅਤੇ ਸੂਤ ਵਿਚ ਬਸਤਰ ਹੈ, ਹਵਾ 'ਚ ਹਨੇਰੀ ਅਤੇ ਹਨੇਰੀ ਵਿਚ ਹਵਾ ਹੈ ਉਸੇ ਤਰ੍ਹਾਂ ਹੀ ਬ੍ਰਹਮ ਵਿਚ ਜਗਤ ਹੈ ਅਤੇ ਜਗਤ ਵਿਚ ਬ੍ਰਹਮ ਹੈ।

ਦੇਹੁ ਮੱਧ ਜਿਉਂ ਅੰਗ ਹੈ, ਅੰਗੇ ਮਧੋ ਸਰੀਰ

ਤਿਉ ਜਗ ਮੱਧ ਬ੍ਰਹਮ ਹੈ, ਬ੍ਰਹਮ ਮੇਂ ਜਗਤ ਕਬੀਰ।

ਪ੍ਰਭੂ ਦੇ ਜਿਹੜੇ ਸਰੂਪ ਕਬੀਰ ਜੀ ਨੇ ਦੱਸੇ ਹਨ ਭਾਵੇਂ ਸਭ ਪ੍ਰਾਣੀ ਹਰ-ਦਿਨ ਇਹਨਾਂ ਨੂੰ ਦੇਖਦੇ ਹਨ ਪਰ ਇਹਨਾਂ ਵਿਚ ਵਿਦਮਾਨ ਪਰਮਾਤਮਾ ਦੀ ਸੱਤਾ ਤੋਂ ਜਾਣੂ ਨਹੀਂ ਹੁੰਦੇ। ਜੀਵ ਅਤੇ ਬ੍ਰਹਮ ਵਿਚਕਾਰ ਬਹੁਤ ਹੀ ਸੂਖ਼ਮ-ਪਰਦਾ ਹੈ ਜਿਹੜਾ ਆਤਮਾ ਨੂੰ ਪਰਮਾਤਮਾ ਨਾਲ ਮਿਲਣ ਵਿਚ ਰੁਕਾਵਟ ਪਾਉਂਦਾ ਹੈ। ਜਲ-ਭਰੇ ਘੜੇ ਦਾ ਉਦਾਹਰਣ ਦਿੰਦਿਆਂ ਲਿਖਦੇ ਹਨ ਕਿ ਜਲ ਵਿਚ ਸਥਿਤ ਜਲ-ਭਰਿਆ ਘੜਾ ਜਦੋਂ ਫੁੱਟਦਾ ਹੈ ਤਾਂ ਬਾਹਰੀ ਅਤੇ ਅੰਦਰੂਨੀ ਜਲ ਇਕ ਹੋ ਜਾਂਦਾ ਹੈ ਉਸੇ ਤਰ੍ਹਾਂ ਸਾਡਾ ਸਰੀਰ ਰੂਪੀ ਘੜਾ ਜਦੋਂ ਉਮਰ ਭੋਗ ਲੈਂਦਾ ਹੈ ਤਾਂ ਸਰੀਰ ਦਾ ਨਾਸ਼ ਹੋ ਜਾਂਦਾ ਹੈ ਅਤੇ ਜਲ ਰੂਪੀ ਆਤਮਾ ਪਰਮਾਤਮਾ ਨਾਲ ਮਿਲ ਕੇ ਇੱਕ-ਅਕਾਰ ਹੋ ਜਾਂਦੀ ਹੈ-

ਜਲ ਮੇਂ ਕੁੰਭ ਕੁੰਭ ਮੇਂ ਜਲ ਹੈ ਬਾਹਰ-ਭੀਤਰ ਪਾਨੀ

ਫੁਟਿਆ ਕੁੰਭ ਜਲ ਜਲਹਿ ਸਮਾਨਾ ਇਹ ਤੱਥ ਕਹਿਉ ਗਿਆਨੀ।

ਪ੍ਰਸਤੁਤ ਪੁਸਤਕ ਵਿਚ ਡਾ. ਗਿਆਨ ਚੰਦ ਜੈਨ ਨੇ ਦਰਸਾਇਆ ਹੈ ਕਿ ਕਬੀਰ ਜੀ ਦੇ ਰਹੱਸਵਾਦ ਬਾਰੇ ਪਰਮਾਤਮਾ ਨਾਲ ਉਹਨਾਂ ਨੇ ਮਾਤਾ ਅਤੇ ਪੁੱਤਰ ਦਾ, ਪਤੀ-ਪਤਨੀ ਦਾ ਸੰਬੰਧ ਜੋੜਿਆ ਹੈ। ਉਹਨਾਂ ਦੀ ਵਿਆਕੁਲਤਾ ਇਸ ਗੱਲ ਤੋਂ ਪ੍ਰਗਟ ਹੁੰਦੀ ਹੈ ਜਦੋਂ ਉਹ ਕਹਿੰਦੇ ਹਨ ਕਿ ਹੇ ਪਰਮਾਤਮਾ ਮੈਂ ਤੇਰਾ ਬਾਲਕ ਹਾਂ ਅਤੇ ਤੂੰ ਮੇਰੀ ਮਾਤਾ ਹੈਂ। ਦੁਨਿਆਵੀ ਮਾਂ ਵੀ ਆਪਣੇ ਬੱਚੇ ਦੀ ਪੁਕਾਰ ਸੁਣ ਕੇ ਉਸਦਾ ਦੁਖ ਦੂਰ ਕਰਦੀ ਹੈ, ਤੂੰ ਤਾਂ ਸਾਰੇ ਜਗਤ ਨੂੰ ਪਾਲਣ ਵਾਲੀ ਮਾਂ ਹੈ ਮੈਂ ਤੇਰੇ ਬਿਰਹਾ ਵਿਚ ਤੈਨੂੰ ਪੁਕਾਰਦਾ ਹਾਂ, ਤੂੰ ਮੈਨੂੰ ਮਿਲਣ ਕਿਉਂ ਨਹੀਂ ਆਉਂਦੀ, ਦਰਸ਼ਨ ਕਿਉਂ ਨਹੀਂ ਦਿੰਦੀ।

ਹਰੀ ਜਨਨੀ ਮੈ ਬਾਲਕ ਤੋਰਾ ਕਾਹੇ ਨਾ ਔਗੁਣ ਬਕਸਹੁ ਮੋਰਾ।

**ਸਾਧਨਾਤਮਕ ਰਹੱਸਵਾਦ:**ਦੇ ਸੰਬੰਧ ਵਿਚ ਕਬੀਰ ਜੀ ਨੇ ਕਈ ਜਗ੍ਹਾ ਆਪਣੇ ਵਿਚਾਰ ਪ੍ਰਗਟਾਏ ਹਨ ਪਰ ਉਹਨਾਂ ਨੇ ਬਾਹਰੀ ਆਡੰਬਰਾਂ ਦਾ ਵਿਰੋਧ ਕੀਤਾ ਹੈ। ਯੋਗ ਜਗਤ ਵਿਚ ਨਹੀਂ ਹੈ-ਜਿਸਨੇ ਮਨ ਨੂੰ ਵਸ ਵਿਚ ਕੀਤਾ ਹੈ ਉਸਦੇ ਮਨ ਵਿਚ ਹੀ ਪ੍ਰਕਾਸ਼ ਹੈ, ਅਨਹੱਦ ਵੀਣਾ ਦੀ ਤਾਣ ਹੈ। ਜਿਹੜਾ ਵਿਅਕਤੀ ਆਪਣੇ ਆਪ ਨੂੰ ਜਾਣ ਲੈਂਦਾ ਹੈ ਉਸ ਨੂੰ ਦੈਵੀ, ਦੇਹੀ ਤੇ ਭੌਤਿਕ ਤਿੰਨੋ ਪ੍ਰਕਾਰ ਦੇ ਦੁੱਖ ਵੀ ਦੁੱਖੀ ਨਹੀਂ ਕਰ ਸਕਦੇ। ਕਿਉਂਕਿ ਇਹ ਕਸ਼ਟ ਸਰੀਰ ਦੇ ਹਨ ਆਤਮਾ ਤਾਂ ਨਿਰਲੇਪ ਹੈ, ਸੁਖ ਦੁਖ ਤੋਂ ਪਰ੍ਹੇ ਹੈ।

ਆਪਾ ਜਾਣ ਉਲਟ ਲੈ ਆਪ, ਤੋ ਨਹੀਂ ਵਿਆਪੇ ਤਿਨੋ ਤਾਪ

ਅਬ ਮਨ ਉਲਟ ਸਨਾਤਨ ਹੂਵਾ, ਤਬ ਹਮ ਜਾਨ ਜੀਵਤ ਭੂਵਾ

ਕਹਿ ਕਬੀਰ ਸੁਖ ਸਹਿਜ ਸਮਾਉਂ। ਆਪ ਨਾ ਡਰੋਂ ਨਾ ਔਰ ਡਰਾਉਂ।

ਮਨ ਮੇ ਆਸਣ ਮਨ ਮੇ ਰਹਿਣਾ ਮਨ ਕਾ ਜਪ ਤਪ ਮਨ ਸੂੰ ਕਹਿਣਾ।

ਮਨ ਮੇਂ ਖਪਰਾ ਮਨ ਮੇਂ ਸਿੰਗੀ ਅਨਹੱਦ ਬੇਨ ਬਜਾਵੇ ਰੰਗੀ-

ਕਬੀਰ ਦੀ ਸਾਧਨਾ ਬਹੁਤ ਹੀ ਉੱਚ ਕੋਟੀ ਦੀ ਹੈ। ਸਾਧਨਾ ਵਿਚ ਉਹਨਾਂ ਦਾ ਪੂਰਣ ਵਿਸ਼ਵਾਸ ਹੈ। ਪ੍ਰਭੂ ਦੇ ਸਰੂਪ ਨੂੰ ਆਪਣੀ ਰਹੱਸਮਈ ਬਾਣੀ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ-

ਭਾਰੀ ਕਹੂੰ ਤੋ ਬਹੂੰ ਡਰੂੰ ਹਲਕਾ ਕਹੂੰ ਤੋ ਝੂਠ।
ਮੈਂ ਕਾ ਜਾਣੂ ਰਾਮ ਕੋ ਨੈਨਣ ਕਬਹੂੰ ਨਾ ਡੀਠ॥

ਡਾ. ਗਿਆਨ ਚੰਦ ਜੈਨ ਨੇ ਕਬੀਰ ਬਾਣੀ ਦੇ ਭਾਵਨਾਤਮਕ ਅਤੇ ਸਾਧਨਾਤਮਕ ਰਹੱਸਵਾਦ ਦਾ ਸੂਹਜਮਈ ਵਿਸ਼ਲੇਸ਼ਣ ਕੀਤਾ ਹੈ। ਉਨ੍ਹਾਂ ਨੇ ਕਬੀਰ ਬਾਣੀ ਦੇ ਵਿਸ਼ੇ ਅਤੇ ਰੂਪਕ ਪੱਖ ਬਾਰੇ ਚਰਚਾ ਕਰਦੇ ਹੋਏ ਰਹੱਸਮਈ ਗੁਣਾਂ ਨੂੰ ਦਰਸਾਇਆ ਹੈ ਇਸ ਪ੍ਰਕਾਰ ਇਹ ਪੰਜਾਬੀ ਦੀ ਹਵਾਲਾ ਪੁਸਤਕ ਦਾ ਦਰਜਾ ਰੱਖਦੀ ਹੈ ਜੋਕਿ ਖੋਜੀਆਂ ਦਾ ਮਾਰਗ ਦਰਸ਼ਨ ਕਰੇਗੀ।

ਮਧੂਬਾਲਾ (ਡਾ.)
1-109, ਗਲੀ ਨੰ: 5
ਮਜੀਠੀਆ ਇਨਕਲੇਵ
ਪਟਿਆਲਾ

# ਆਦਿਕਾ

'ਆਦਿ ਗ੍ਰੰਥ' ਵਿਚ ਸੰਕਲਿਤ ਕਬੀਰ ਬਾਣੀ, ਕਬੀਰ ਜੀ ਦੇ ਸਮੁੱਚੇ ਜੀਵਨ-ਦਰਸ਼ਨ ਅਤੇ ਕਲਾ ਆਦਰਸ਼ਾਂ ਦੀਆਂ ਪ੍ਰਤਿਨਿਧ ਰਚਨਾਵਾਂ ਦੇ ਨਾਲ ਨਾਲ ਕਬੀਰ ਵਿਚਾਰਧਾਰਾ ਦੀਆਂ ਮੂਲ ਸਥਾਪਨਾਵਾਂ, ਨਵੀਨ ਕ੍ਰਾਂਤੀਕਾਰੀ ਅਧਿਆਤਮਿਕਤਾ ਵਾਲੇ ਜੀਵਨ-ਦ੍ਰਿਸ਼ਟੀਕੋਣ ਅਤੇ ਵਿਸ਼ਵ ਦ੍ਰਿਸ਼ਟੀਕੋਣ ਨੂੰ ਕਲਾਤਮਕ ਅਭਿਅਵਿਅਤੀ ਦੀਆਂ ਉੱਚਤਮ ਸ਼ਿਖਰਾਂ ਰਾਹੀਂ ਪ੍ਰਗਟ ਕਰਨ ਵਾਲੀ ਕਾਵਿ-ਸਿਰਜਣਾ ਹੈ। ਭਗਤ ਕਵੀ ਨੇ ਨਵੀਨ ਸਮਾਜ-ਇਤਿਹਾਸ-ਮੁਖੀ ਕ੍ਰਾਂਤੀਕਾਰੀ ਅਧਿਆਤਮਿਕਤਾ ਨੂੰ ਪ੍ਰਤਿਪਾਦਿਤ ਕੀਤਾ ਹੈ ਜਿਹੜੀ ਕਰਮ, ਗਿਆਨ ਅਤੇ ਭਗਤੀ ਦੇ ਤਿੰਨ-ਮੰਤਵਾਂ ਉੱਤੇ ਉਸਰੀ ਹੋਈ ਹੈ।

'ਆਦਿ ਗ੍ਰੰਥ' ਵਿਚ ਸੰਕਲਿਤ ਬਾਣੀ ਨੇ ਕਬੀਰ ਦੀ ਸਮੁੱਚੀ ਵਿਚਾਰਧਾਰਾ ਅਤੇ ਕਲਾ-ਦ੍ਰਿਸ਼ਟੀਕੋਣ ਨੂੰ ਆਪਣੇ ਵਿਚ ਸਮੇਟ ਲਿਆ ਹੈ। ਅਧਿਆਤਮਿਕ ਮੁਹਾਵਰੇ ਦੁਆਰਾ ਮਨੁੱਖ ਦੇ ਵਿਅਕਤੀਗਤ, ਸਮਾਜਿਕ ਅਤੇ ਅਧਿਆਤਮਿਕ ਜੀਵਨ ਦੀ ਸੰਪੂਰਣ ਸੰਪੰਨਤਾ ਅਤੇ ਸਾਰਥਕਤਾ ਲਈ ਇਕ ਮਾਰਗ-ਨਿਰਦੇਸ਼ਕ ਹੈ। ਕਬੀਰ ਜੀ ਨੇ ਬ੍ਰਹਮ, ਜੀਵ, ਪ੍ਰਕ੍ਰਿਤੀ ਮੁਕਤੀ, ਸਾਧਨਾ-ਮਾਰਗ ਦੇ ਮੂਲ ਸੰਕਲਪਾਂ ਨੂੰ ਆਪਣੀ ਸਮੁੱਚੀ ਵਿਚਾਰਧਾਰਾ ਦੇ ਪ੍ਰਸੰਗ ਵਿਚ ਸੰਕੇਤ ਰੂਪ ਵਿਚ ਉਭਾਰਨ ਦਾ ਯਤਨ ਕੀਤਾ ਹੈ ਜਿਸ ਕਰਕੇ ਕਬੀਰ ਕਾਵਿ ਦੀ ਥੀਮਿਕ ਬਣਤਰ ਦਾ ਮੂਲ-ਵਿਰੋਧ ਤੇ ਵਿਰੋਧੀ ਜੀਵਨ-ਦ੍ਰਿਸ਼ਟੀਕੋਣਾਂ ਦੇ ਟਕਰਾਓ ਅਤੇ ਸੰਘਰਸ਼ 'ਚੋਂ ਜਨਮ ਲੈਂਦਾ ਹੈ। ਕਬੀਰ ਬਾਣੀ ਨਿਰਗੁਣ ਬ੍ਰਹਮ ਪ੍ਰਤਿ ਸਹਿਜ ਸਾਧਨਾਂ ਅਤੇ ਭਗਤੀ-ਪੂਰਨ ਭਾਵ ਦੁਆਰਾ ਓਤ-ਤ੍ਰਤ ਤੇ ਗਿਆਨ-ਆਧਾਰਿਤ ਅਜਿਹਾ ਕਰਮਸ਼ੀਲ ਕ੍ਰਾਂਤੀਕਾਰੀ ਜੀਵਨ ਕੀਮਤਾਂ ਦਾ ਢਾਂਚਾ ਹੈ ਜਿਸ ਨੂੰ ਆਡੰਬਰ-ਯੁਕਤ ਸਾਧਨਾਂ, ਥੋਥੀਆਂ ਜੀਵਨ ਕੀਮਤਾਂ, ਪਾਖੰਡ-ਪੂਰਣ ਸਗੁਣ ਭਗਤੀ ਆਦਿ ਦੇ ਵਿਰੋਧ ਵਿਚ ਪੇਸ਼ ਕੀਤਾ ਗਿਆ ਹੈ। ਇਉਂ ਕਬੀਰ ਬਾਣੀ, ਕਬੀਰ ਦੀ ਸਮੁੱਚੀ ਵਿਚਾਰਧਾਰਾ ਦੇ ਕੇਂਦਰੀ ਨੁਕਤਿਆਂ ਨੂੰ ਸੰਕੇਤ-ਰੂਪ ਵਿਚ, ਪ੍ਰੰਤੂ ਕਲਾਤਮਕ ਸਫ਼ਲਤਾ ਨਾਲ, ਕਾਵਿ-ਬੱਧ ਕਰਦੀ ਹੋਈ ਜੀਵਨ-ਦਰਸ਼ਨ, ਜੀਵਨ ਕੀਮਤਾਂ ਅਤੇ ਸਮਾਜਿਕ ਢਾਂਚੇ ਵਿਰੁੱਧ ਨਵੀਨ ਮਨੁੱਖੀ ਘਾੜਤ ਲਈ ਯਤਨ-ਸ਼ੀਲ ਹੈ ਜਿਸ ਦਾ ਆਦਰਸ਼ ਰੂਪ ਸਮਾਜਿਕ ਜੀਵਨ ਵਿਚ ਕ੍ਰਿਆਸ਼ੀਲ ਭਗਤ ਦੀ ਸਖਸ਼ੀਅਤ ਹੈ ਜਿਹੜਾ ਕਬੀਰ-ਕਾਵਿ ਅਨੁਸਾਰ ਕਿਸੇ ਹੋਰ ਜੀਵਨ ਵਿਚ ਮੁਕਤੀ ਪ੍ਰਾਪਤ ਕਰਨ ਦੀ ਥਾਂ ਆਪਣੀ ਸਾਧਨਾਂ ਅਤੇ ਸਹੀ ਅਧਿਆਤਮਿਕ ਦਸ਼ਾ ਕਾਰਣ ਇਸੇ ਜੀਵਨ ਵਿਚ ਹੀ ਮੁਕਤੀ ਪ੍ਰਾਪਤ ਕਰਕੇ 'ਜੀਵਨ ਮੁਕਤ' ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ।

ਆਪਣੀ ਵਿਚਾਰਧਾਰਾ ਦੇ ਕਾਵਿਕ-ਅਨੁਭਵ ਦੀ ਉਚਤਮ ਸ਼ਿਖਰ ਨੂੰ ਸਾਕਾਰ ਕਰਨ ਲਈ ਕਬੀਰ ਜੀ ਨੇ ਲੋਕ-ਮੁਹਾਵਰੇ ਦੀ ਸਾਧਾਰਣ-ਭਾਸ਼ਾ ਨੂੰ ਮੌਲਿਕ ਅਤੇ ਨਵੀਨ ਉਪਮਾਨਾਂ ਦੇ ਪ੍ਰਯੋਗ ਰਾਹੀਂ ਵਿਸ਼ੇਸ਼ ਕਾਵਿ-ਗੁਣਾਂ ਦੁਆਰਾ ਵਿਭੂਸ਼ਿਤ ਕਰਨ ਦਾ ਸਫ਼ਲ ਯਤਨ ਕੀਤਾ ਹੈ। ਉਨ੍ਹਾਂ ਦਾ ਉਦੇਸ਼ ਸ਼ਾਸਤਰੀ ਨਿਯਮਾਂ ਅਨੁਸਾਰ ਕਿਸੇ ਨਿਰਰਥ ਸੌਂਦਰਯ ਨੂੰ ਸਿਰਜਣ ਦੀ

ਥਾਂ ਲੌਕਿਕ ਪੱਧਰ ਦੀ ਭਾਸ਼ਾ ਅਤੇ ਸੁਹਜ ਦੇ ਮਾਧਿਅਮ ਰਾਹੀਂ ਅਧਿਆਤਮਿਕਤਾ ਅਤੇ ਜੀਵਨ ਦੀਆਂ ਸੂਖ਼ਮ ਤਹਿਆਂ ਨੂੰ ਜਨ-ਸਾਧਾਰਨ ਦੀ ਚੇਤਨ ਦਾ ਅੰਗ ਬਣਾਉਣਾ ਸੀ। 'ਆਦਿ ਗ੍ਰੰਥ' ਵਿਚ ਦਰਜ਼ ਕਬੀਰ-ਕਾਵਿ ਵਿਚਾਰ-ਆਦਰਸ਼ਾਂ ਅਤੇ ਕਲਾ-ਆਦਰਸ਼ਾਂ ਦੀ ਪ੍ਰਤਿਨਿਧਤਾ ਕਰਨ ਵਾਲਾ ਇਕ ਸਫ਼ਲ ਕਾਵਿ ਹੈ।

ਕਬੀਰ ਜੀ ਦੀ ਕਾਵਿ-ਸ਼ਖਸੀਅਤ, ਕੇਵਲ ਪੰਜਾਬੀ ਸਾਹਿਤ ਵਿਚ ਹੀ ਨਹੀਂ ਸਗੋਂ ਉੱਤਰੀ ਭਾਰਤ ਦੀ ਸਮੁੱਚੀ ਸੰਤ ਕਾਵਿ-ਪਰੰਪਰਾ ਵਿਚ ਉਨ੍ਹਾਂ ਦਾ ਮਹੱਤਵ, ਯੋਗਦਾਨ ਅਤੇ ਸਥਾਨ ਕਿਸੇ ਵਿਸ਼ੇਸ਼ ਪਰਿਚਯ ਦਾ ਮੁਥਾਜ ਨਹੀਂ। ਭਗਤ ਕਬੀਰ ਜੀ ਮਧ-ਕਾਲੀ ਭਗਤਾਂ ਦੀ ਲੜੀ ਵਿਚ ਸਿਰਮੌਰ ਭਗਤ ਹਨ ਅਤੇ ਭਗਤੀ ਕਾਵਿ-ਜਗਤ ਵਿਚ ਅਦੁੱਤੀ ਸਥਾਨ ਰਖਦੇ ਹਨ। ਉਨ੍ਹਾਂ ਦੀ ਹਰ ਰਚਨਾ ਪ੍ਰੋਢ ਕਲਾ ਕ੍ਰਿਤ ਹੋਣ ਦੇ ਨਾਲ ਨਾਲ ਉਨ੍ਹਾਂ ਦੀ ਕਲਾ ਅਤੇ ਵਿਚਾਰ-ਆਦਰਸ਼ਾਂ ਦਾ ਪ੍ਰਤਿਨਿਧ ਨਮੂਨਾ ਹੈ। ਇਸੇ ਗੱਲ ਨੂੰ ਮੁੱਖ ਰਖਦਿਆਂ "**ਕਬੀਰ ਦੇ ਕਾਵਿ-ਕਲਾ**" (ਆਦਿ ਗ੍ਰੰਥ ਵਿਚ ਸੰਕਲਿਤ ਬਾਣੀ ਦੇ ਆਧਾਰ ਤੇ)" ਐਮ. ਫਿਲ. ਪੰਜਾਬੀ (1980-81) ਲਈ ਖੋਜ-ਨਿਬੰਧ ਦੇ ਵਿਸ਼ੇ ਵਜੋਂ ਚੁਣਿਆ ਗਿਆ ਸੀ ਜਿਸ ਸੰਬੰਧੀ ਅਧਿਐਨ ਇਹ ਖੋਜ ਕਾਰਜ ਪੁਸਤਕ ਰੂਪ ਵਿੱਚ ਸਾਹਮਣੇ ਹੈ। ਆਦਿ ਗ੍ਰੰਥ ਵਿਚ ਕਬੀਰ ਨਾਮ ਹੇਠ ਆਈ ਬਾਣੀ ਹੀ ਉਨ੍ਹਾਂ ਦੇ ਪ੍ਰਮਾਣਿਕ ਤੇ ਵਿਸ਼ਵਾਸ ਯੋਗ ਬਾਣੀ ਹੈ, ਇਸ ਲਈ ਮੈਂ ਪ੍ਰਸਤੁਤ ਖੋਜ ਨੂੰ ਆਦਿ ਗ੍ਰੰਥ ਵਿਚਲੀ ਬਾਣੀ ਤਕ ਹੀ ਸੀਮਤ ਰਖਿਆ ਹੈ। ਖੋਜ-ਨਿਬੰਧ ਦੀਆਂ ਸੀਮਾਵਾਂ ਅਤੇ ਉਦੇਸ਼ ਦੇ ਨਾਲ ਨਾਲ ਹੀ ਇਸ ਵਿਸ਼ੇ ਦੇ ਕੇਵਲ ਮਹੱਤਵਪੂਰਨ ਪੱਖਾਂ ਨੂੰ ਹੀ ਅਜਿਹੇ ਪ੍ਰਤਿਨਿਧ ਅਧਿਐਨ ਦਾ ਆਧਾਰ ਬਣਾਇਆ ਗਿਆ ਹੈ ਜਿਸ ਨਾਲ ਕਬੀਰ ਕਾਵਿ (ਆਦਿ ਗ੍ਰੰਥ ਵਿਚ ਦਰਜ) ਦੇ ਸੰਪੂਰਨ ਵਿਸ਼ਲੇਸ਼ਣ ਅਤੇ ਇਸ ਦੇ ਮਹੱਤਵ ਨੂੰ ਨਿਸ਼ਚਿਤ ਕਰਦਿਆਂ ਕਬੀਰ ਜੀ ਦੀ ਸਮੁੱਚੀ ਵਿਚਾਰਧਾਰਾ ਅਤੇ ਕਲਾ ਨੂੰ ਵੀ ਉਘਾੜਿਆ ਜਾ ਸਕੇ।

ਇਸ ਦ੍ਰਿਸ਼ਟੀ ਤੋਂ ਪ੍ਰਸਤੁਤ ਪੁਸਤਕ ਦੇ ਤਿੰਨ ਪ੍ਰਮੁੱਖ ਅਧਿਆਇ ਬਣਾਏ ਗਏ ਹਨ। ਪਹਿਲੇ ਅਧਿਆਇ ਵਿਚ 'ਕਬੀਰ ਕਾਵਿ' ਦੀ ਮੂਲ ਆਤਮਾ ਨੂੰ ਗ੍ਰਹਿਣ ਕਰਨ ਅਤੇ ਇਸ ਦੇ ਵਿਚਾਰਧਾਰਕ, ਇਤਿਹਾਸਕ ਆਧਾਰਾਂ ਨੂੰ ਸਪਸ਼ਟ ਕਰਨ ਲਈ ਕਬੀਰ ਦੀ ਪੂਰਵ ਅਤੇ ਸਮਕਾਲੀਨ ਧਾਰਮਿਕ, ਰਾਜਨੀਤਕ, ਸਮਾਜਿਕ ਅਤੇ ਨੈਤਿਕ ਸਥਿਤੀਆਂ ਦਾ ਪਰਿਚਯਾਤਮਕ ਕੇਵਲ ਸੰਖੇਪ ਅਧਿਐਨ ਕੀਤਾ ਗਿਆ ਹੈ। ਇਸ ਅਧਿਆਇ ਦਾ ਮੁੱਖ ਸਵਰ ਸਥਿਤੀਆਂ ਦਾ ਤਥਾਤਮਕ ਵਰਣਨ ਨਹੀਂ, ਸਗੋਂ ਇਸ ਸਮੁੱਚੇ ਸਮੇਂ ਅਤੇ ਕਲਾ-ਕ੍ਰਿਤ ਦੇ ਆਪਸੀ ਗਤੀਸ਼ੀਲ ਸਿਰਜਣਾਤਮਕ ਸੰਬੰਧਾਂ ਨੂੰ ਸਮਝਣ ਤੇ ਹੈ।

ਦੂਜੇ ਤੇ ਤੀਜੇ ਅਧਿਆਇ ਦੇ ਦੋ ਦੋ ('ੳ' ਤੇ 'ਅ') ਭਾਗ ਹਨ। ਦੂਜੇ ਅਧਿਆਇ ਦੇ 'ੳ' ਭਾਗ ਵਿਚ ਕਬੀਰ ਕਾਵਿ ਦੇ ਅਧਿਆਤਮਿਕ ਪੱਖ ਦਾ ਅਧਿਐਨ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਵਿਚ ਕਬੀਰ ਕਾਵਿ ਦੇ ਅਧਿਆਤਮਿਕ ਪੱਖ ਤੇ ਬ੍ਰਹਮ, ਸ੍ਰਿਸ਼ਟੀ-ਰਚਨਾ, ਮਨੁੱਖ, ਮੁਕਤੀ ਆਦਿ ਦੇ ਸੰਕਲਪਾਂ ਬਾਰੇ ਵਿਸਤ੍ਰਿਤ ਅਧਿਐਨ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ। ਇਸੇ ਭਾਗ ਵਿਚ ਕਬੀਰ ਜੀ ਦੁਆਰਾ ਪ੍ਰਇਪਾਦਿਤ ਸਾਧਨਾ-ਮਾਰਗ ਦਾ ਅਨੁਸ਼ੀਲਨ ਵੀ ਕੀਤਾ ਗਿਆ ਹੈ।

ਦੂਜੇ ਅਧਿਆਇ ਦੇ 'ਅ' ਭਾਗ ਵਿਚ 'ਕਬੀਰ ਕਾਵਿ' ਦੇ ਧਾਰਮਿਕ ਮੁਹਾਵਰੇ ਰਾਹੀਂ ਪ੍ਰਗਟ ਹੋ ਰਹੇ ਸਮਾਜਿਕ ਮਨੁੱਖੀ ਸਾਰ ਬਾਰੇ ਵਿਚਾਰ ਵਿਮਰਸ਼ ਕੀਤਾ ਗਿਆ ਹੈ। ਕਾਵਿ ਦੇ ਦਿਸਦੇ ਅਰਥਾਂ ਤੋਂ ਇਸ ਦੇ ਲੁਪਤ ਅਰਥਾਂ ਤੀਕ ਪਹੁੰਚਣ ਦਾ ਯਤਨ ਕੀਤਾ ਗਿਆ ਹੈ।

ਤੀਜੇ ਅਧਿਆਇ ਦੇ ਦੋਵੇਂ ਭਾਗ 'ਕਬੀਰ ਕਾਵਿ' ਦੇ ਕਲਾ-ਪੱਖ ਨਾਲ ਸੰਬੰਧਿਤ ਹਨ। ਇਸ ਅਧਿਆਇ ਦੇ 'ੳ' ਭਾਗ ਵਿਚ ਕਬੀਰ ਕਾਵਿ ਦੇ ਛੰਦ, ਅਲੰਕਾਰ, ਰਸ, ਸੰਗੀਤ, ਪ੍ਰਤੀਕ, ਬਿੰਬ, ਭਾਸ਼ਾ ਅਤੇ ਸ਼ੈਲੀ ਬਾਰੇ ਵਿਚਾਰ ਕਰਨ ਦੇ ਨਾਲ ਨਾਲ ਰੂਪ ਅਤੇ ਵਸਤੂ ਦੇ ਦਵੰਦਾਤਮਕ ਸੰਬੰਧਾਂ ਦਾ ਵਿਸ਼ਲੇਸ਼ਣ ਵੀ ਕੀਤਾ ਗਿਆ ਹੈ।

ਤੀਜੇ ਆਧਿਆਇ ਦੇ 'ਅ' ਭਾਗ ਵਿਚ 'ਕਬੀਰ ਕਾਵਿ' ਦੇ ਕਾਵਿ-ਰੂਪਾਂ ਦਾ ਮੁੱਲਾਂਕਣ ਕਰਨ ਦਾ ਯਤਨ ਕੀਤਾ ਗਿਆ ਹੈ। ਕਬੀਰ ਜੀ ਵਲੋਂ ਵਰਤੇ ਗਏ ਕਾਵਿ-ਰੂਪਾਂ ਸਲੋਕ, ਪਦੇ, ਅਸ਼ਟਪਦੀ, ਬਸੰਤ, ਥਿੱਤੀ, ਸਤਵਾਰਾ ਅਤੇ ਬਾਵਨ ਅਖਰੀ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ।

ਮੈਂ ਆਪਣੇ ਪਰਮ ਮਿੱਤਰ ਡਾ. ਭਗਵੰਤ ਸਿੰਘ ਦਾ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਪੁਸਤਕ ਛਪਾਉਣ ਲਈ ਪੂਰੀ ਹੱਲਾਸ਼ੇਰੀ ਦਿੱਤੀ। ਉਨ੍ਹਾਂ ਨੇ ਸਿਧਾਂਤਕ ਨੁਕਤਿਆਂ ਬਾਰੇ ਦੱਸਿਆ ਅਤੇ ਭਗਤ ਕਬੀਰ ਦੀ ਬਾਣੀ ਦੇ ਸਮਾਜਕ ਪੱਖਾਂ ਬਾਰੇ ਬਾਹਰਮੁਖੀ ਸੁਝਾਅ ਦਿੱਤੇ ਜੋ ਕੇ ਇਸ ਖੋਜ ਕਾਰਜ ਦੌਰਾਨ ਬਹੁਤ ਕੰਮ ਆਏ। ਮੈਂ ਸ. ਜਗਦੀਪ ਸਿੰਘ ਜੀ ਦਾ ਵੀ ਬਹੁਤ ਧੰਨਵਾਦੀ ਹਾਂ ਉਨ੍ਹਾਂ ਮੈਨੂੰ ਹਰ ਪਲ ਤੇ ਸਾਥ ਦਿੱਤਾ। ਮੈਂ ਡਾ. ਮਧੂਬਾਲਾ ਅਤੇ ਡਾ. ਰਮਿੰਦਰ ਕੌਰ ਜੀ ਦਾ ਵੀ ਬਹੁਤ ਧੰਨਵਾਦੀ ਹਾਂ। ਮੈਂ ਮਾਲਵਾ ਰਿਸਰਚ ਸੈਂਟਰ, ਪਟਿਆਲਾ ਅਤੇ ਇਸ ਨਾਲ ਜੁੜੇ ਚਿੰਤਕਾਂ ਦਾ ਹਾਰਦਿਕ ਆਭਾਰੀ ਹਾਂ, ਮੂਲ ਰੂਪ ਵਿਚ ਇਹ ਪੁਸਤਕ ਮਾਲਵਾ ਰਿਸਰਚ ਸੈਂਟਰ ਮੁੱਢਲੇ ਕਾਰਜਾਂ ਦਾ ਸਾਕਾਰ ਰੂਪ ਹੈ।

ਗਿਆਨ ਚੰਦ ਜੈਨ (ਡਾ.)

ਪਟਿਆਲਾ

# ਭਗਤ ਕਬੀਰ ਅਤੇ ਉਨ੍ਹਾਂ ਦਾ ਸਮਾਂ

ਜਿਸ ਇਤਿਹਾਸਕ ਦੌਰ ਵਿਚ ਕਬੀਰ ਜੀ ਪੈਦਾ ਹੋਏ, ਉਸ ਵਕਤ ਭਾਰਤ ਦੇ ਵਸਨੀਕ ਸਰਬ-ਪੱਖੀ ਅਧੋਗਤੀ ਦਾ ਸ਼ਿਕਾਰ ਹੋ ਚੁੱਕੇ ਸਨ। ਸਮਾਜ ਦੇ ਹਰ ਖੇਤਰ ਵਿਚ ਅੰਧਕਾਰ ਅਤੇ ਆਰਾਜਕਤਾ ਫੈਲੀ ਹੋਈ ਸੀ। ਮੁਸਲਮਾਨ ਹਾਕਮ ਕਟੜ ਹੋ ਗਏ ਸਨ। ਇਥੇ ਤਕ ਕਿ ਸਿਕੰਦਰ ਲੋਧੀ ਵਰਗੇ ਇਨਸਾਫ਼ ਪਸੰਦ ਸੁਲਤਾਨ ਦੇ ਰਾਜ ਵਿਚ ਵੀ ਬੋਧਨ ਬ੍ਰਾਹਮਣ ਨੂੰ ਕਤਲ ਕੀਤਾ ਗਿਆ। ਬੋਧਨ ਕਬੀਰ ਜੀ ਦਾ ਸ਼ਿਸ਼ ਸੀ[1] ਜਿਸ ਦਾ ਦੋਸ਼ ਕੇਵਲ ਇਤਨਾ ਸੀ ਕਿ ਉਸ ਨੇ ਇਹ ਆਖਣ ਦੀ ਜੁਰੱਤ ਕੀਤੀ ਸੀ ਕਿ ਉਸ ਦਾ ਆਪਣਾ ਧਰਮ ਉਤਨਾ ਹੀ ਸੱਚਾ ਹੈ ਇਤਨਾ ਇਸਲਾਮ।[2]

ਚਾਰ ਚੁਫੇਰੇ ਅਗਿਆਨ ਹੀ ਅਗਿਆਨ ਪਸਰਿਆ ਪਿਆ ਸੀ। ਲੋਕ ਜੀਵਨ ਦੀਆਂ ਸੁਚੱਜੀਆਂ ਅਤੇ ਸ੍ਰੇਸ਼ਟ ਕੀਮਤਾਂ ਨਾਲੋਂ ਆਪਣਾ ਰਿਸ਼ਤਾ ਤੋੜ ਚੁੱਕੇ ਸਨ। ਧਾਰਮਿਕ ਆਗੂ ਧਰਮ ਦੇ ਕਲਿਆਣਕਾਰੀ ਅਰਥਾਂ ਅਤੇ ਗਤੀਸ਼ੀਲ ਹਸਤੀ ਨੂੰ ਭੁੱਲਕੇ ਵਹਿਮਾਂ ਭਰਮਾਂ ਦਾ ਸ਼ਿਕਾਰ ਹੋ ਚੁਕੇ ਸਨ। ਧਰਮ ਆਂਤਰਿਕ ਸਚਿਆਰਤਾ ਅਤੇ ਨੈਤਿਕ ਉਚਾਈ ਪੈਦਾ ਕਰਨ ਦੀ ਥਾਂ ਬਾਹਰਲੇ ਭੇਖ ਅਤੇ ਝੂਠੇ ਕਰਮ ਕਾਂਡਾਂ ਹੇਠ ਦੱਬ ਕੇ ਰਹਿ ਗਿਆ ਸੀ। ਬ੍ਰਾਹਮਣਾਂ ਦੇ ਧਾਰਮਿਕ ਜੀਵਨ ਵਿਚੋਂ ਧਰਮ ਦੇ ਅਸਲ ਅਰਥ ਲੁਪਤ ਹੋ ਚੁੱਕੇ ਸਨ। ਉਹ ਮੜ੍ਹੀਆਂ ਮਸਾਣਾਂ ਨੂੰ ਪੂਜਣ, ਵੱਖ-ਵੱਖ ਤਰ੍ਹਾਂ ਦੇ ਟਿੱਕੇ ਲਾਉਣ, ਜਨੇਉ ਪਾਉਣ, ਤੀਰਥ ਯਾਤਰਾ ਕਰਨ ਅਤੇ ਹੋਰ ਇਸ ਤਰ੍ਹਾਂ ਦੇ ਕੁਝ ਤੇ ਕਰਮ ਕਾਂਡਾਂ ਨੂੰ ਹੀ ਧਰਮ ਬਣਾ ਬੈਠੇ ਸਨ।

ਭਾਰਤੀ ਹਿੰਦੂ ਸਮਾਜ ਮੁਸਲਮਾਨਾਂ ਦੀ ਧਾਰਮਿਕ ਕੱਟੜਤਾ ਕਾਰਣ ਅਤਿ ਸੰਕਟ ਵਿਚੋਂ ਦੀ ਗੁਜ਼ਰ ਰਿਹਾ ਸੀ। ਅਜਿਹੀ ਸਥਿਤੀ ਵਿਚ ਕਿਸੇ ਨੂੰ ਇਨਸਾਫ ਮਿਲਣ ਦੀ ਸੰਭਾਵਨਾ ਨਹੀਂ ਸੀ। ਭਾਰਤ ਦੀ ਇਸ ਸਥਿਤੀ ਨੇ ਮਾਨਵਵਾਦੀ ਕਬੀਰ ਲਈ ਮਾਨਵ-ਇਨਸਾਫ਼ ਲਈ ਰਾਹ ਲੱਭਣ ਲਈ ਭੂਮਿਕਾ ਤਿਆਰ ਕੀਤੀ।

ਉਸ ਵੇਲੇ ਦੇ ਯੁਗ ਨੂੰ ਕਬੀਰ ਜੀ ਨੇ ਦੋ ਤੁਕਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ:—

(ੳ) ਕਨਿਕ ਕਾਮਿਨੀ ਜੁਗ ਬਿਉਹਾਰ[3]

(ਅ) ਬਿਖਿਆ ਬਿਆਪਿਆ ਸਗਲ ਸੰਸਾਰੁ ॥ (ਗਉੜੀ, 328)

ਭਾਵ, ਸਮੇਂ ਦਾ ਝੁਕਾਅ ਕਨਿਕ, ਕਾਮਿਨੀ ਵਲ ਹੈ, ਜੀਵ ਮੌਤ ਨੂੰ ਭੁੱਲ ਕੇ ਧਨ ਅਤੇ ਇਸਤਰੀ ਇਨ੍ਹਾਂ ਦੋਹਾਂ ਦੇ ਰੁਝੇਵੇਂ ਵਿਚ ਮਸਤ ਹੈ। ਸਾਰਾ ਸੰਸਾਰ ਹੀ ਮਾਇਆ ਨਾਲ ਨਪਿਆ ਹੋਇਆ ਹੈ, ਮਾਇਆ ਸਾਰੇ ਕੁਟੰਬ ਨੂੰ ਡੋਬੀ ਬੈਠੀ ਹੈ।

ਕਬੀਰ ਜੀ ਸਮਾਜਿਕ ਸਾਰ ਨੂੰ ਸਮਝ ਕੇ ਕਹਿੰਦੇ ਹਨ ਕਿ ਇਕ ਅਜੀਬ ਤਮਾਸ਼ਾ ਹੋ

ਰਿਹਾ ਹੈ ਕਿ ਜੀਵ ਦਹੀ ਦੇ ਭੁਲੇਖੇ ਪਾਣੀ ਰਿੜਕ ਰਿਹਾ ਹੈ, ਮੂਰਖ ਜੀਵ ਮਨ-ਭਾਉਂਦੇ ਵਿਚਾਰ ਮਾਣਦਾ, ਹੱਸਦਾ ਤੇ ਖੋਤੇ ਵਾਂਗ ਹੀਂਗਦਾ ਰਹਿੰਦਾ ਹੈ, ਜਿਵੇਂ

ਐਸੇ ਅਚਰਜੁ ਦੇਖਿਓ ਕਬੀਰ ॥
ਦਧਿ ਕੈ ਭੋਲੈ ਬਿਰੋਲੈ ਨੀਰੁ ॥ ਰਹਾਉ ॥
ਹਰੀ ਅੰਗੂਰੀ ਗਦਹਾ ਚਰੈ ॥
ਨਿਤ ਉਠਿ ਹਾਸੈ ਹੀਗੈ ਮਰੈ ॥ (ਗਉੜੀ, 326)

ਬ੍ਰਾਹਮਣ ਭਾਵੇਂ ਕਿਤਨਾ ਵੀ ਅਨੈਤਿਕ ਕਾਰਜ ਕਰਦੈ, ਸ੍ਰੇਸ਼ਟ ਮੰਨੇ ਜਾਂਦੇ ਸਨ। ਪਰ ਸ਼ੂਦਰ ਚੰਗਾ ਕੰਮ ਵੀ ਕਰਦੇ ਉਹ ਵੀ ਨਿੰਦਿਆ ਜਾਂਦਾ ਸੀ। ਬ੍ਰਾਹਮਣ ਲੋਕ ਆਪਣੇ ਆਪ ਨੂੰ ਹੋਰਨਾਂ ਤੋਂ ਵੱਧ ਅਧਿਕਾਰਾਂ ਦੇ ਪਾਤਰ ਮੰਨਦੇ ਸਨ ਪਰ ਕਬੀਰ ਜੀ ਉਨ੍ਹਾਂ ਨੂੰ ਦਸਦੇ ਹਨ ਇਹ ਸਾਰੇ ਜੀਵਾਂ ਦੀ ਉਤਪੱਤੀ ਪਰਮਾਤਮਾ ਦੇ ਅੰਸ਼ ਤੋਂ ਹੋਈ ਹੈ। ਕਬੀਰ ਜੀ ਬ੍ਰਾਹਮਣਾਂ ਤੋਂ ਪੁਛਦੇ ਹਨ ਕਿ ਤੁਸੀਂ ਕਿਵੇਂ ਬ੍ਰਾਹਮਣ ਬਣ ਗਏ ਅਤੇ ਅਸੀਂ ਕਿਵੇਂ ਸ਼ੂਦਰ ਬਣ ਗਏ। ਧਰਮ ਦੇ ਠੇਕੇਦਾਰਾਂ ਨੂੰ ਚੁਣਤੀ ਕਰਕੇ ਕਹਿੰਦਾ ਹੈ ਕਿ ਸਾਡੀਆਂ (ਸ਼ੂਦਰਾਂ) ਦੀਆਂ ਨਾੜਾਂ ਵਿਚ ਲਹੂ ਗੇੜਾ ਖਾਂਦਾ ਹੈ ਤੇ ਤੇਰੀਆਂ (ਬ੍ਰਾਹਮਣਾਂ) ਵਿਚ ਦੁੱਧ ?

ਗਰਭ ਵਾਸ ਮਹਿ ਕੁਲੁ ਨਹੀਂ ਜਾਤੀ ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥
ਕਹੁ ਰੇ ਪੰਡਿਤ, ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥ ਰਹਾਉ ॥
ਜੌ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀਂ ਆਇਆ ॥ (ਗਉੜੀ, 324)

ਸਮੇਂ ਦੇ ਪੰਡਿਤ, ਜੋਗੀ ਤਪਸੱਵੀ ਅਤੇ ਅਨੇਕਾਂ ਕਿਸਮ ਦੇ ਹੋਰ ਸਾਧਕ ਆਪਣੇ ਆਪ ਵਿਚ ਮਸਤ ਸਨ, ਹਰ ਕੋਈ ਇਤਨਾ ਹੰਕਾਰਿਆ ਹੋਇਆ ਸੀ ਕਿ ਕੋਈ ਕਿਸੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ।

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥
ਜੋਗੀ ਮਾਤੇ ਜੋਗ ਧਿਆਨ ॥
ਸੰਨਿਆਸੀ ਮਾਤੇ ਅਹੰਮੇਵ ॥
ਤਪਸੀ ਮਾਤੇ ਤਪ ਕੈ ਭੇਵ ॥ (ਬਸੰਤ, 1193-94)

ਆਪਣੇ ਸਮੇਂ ਦੇ ਯਥਾਰਥ ਉੱਤੋਂ ਕਾਟਵਾਂ ਵਿਅੰਗ ਅਤੇ ਤਰਕਸ਼ੀਲ ਪ੍ਰੁੱਜ ਦੱਸਦੇ ਕਬੀਰ ਕਹਿੰਦਾ ਹੈ ਕਿ ਜੇ ਸੁੰਨਤ ਕਰਕੇ ਮੁਸਲਮਾਨ ਹੋਈਦਾ ਹੈ ਤਾਂ ਤੀਵੀਂ ਦਾ ਕੀ ਕਰੀਏ ?

ਅਰਧ-ਅੰਗੀ ਇਸਤਰੀ ਦਾ ਸਾਥ ਤਾਂ ਛੁਟਣਾ ਨਹੀਂ। ਇਸ ਤਰ੍ਹਾਂ ਮੋਮਨ ਵੀ ਅੱਧਾ ਹਿੰਦੂ ਰਹਿੰਦਾ ਹੈ। ਇਸ ਤੋਂ ਤਾਂ ਚੰਗਾ ਹੈ ਕਿ ਹਿੰਦੂ ਹੀ ਰਹੀਏ।

ਹਿੰਦੂ ਤੁਰਕ ਕਹਾ ਤੇ ਆਏ,
ਕਿਨਿ ਏਹ ਰਾਹ ਚਲਾਈ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ,
ਭਿਸਤ ਦੋਜਕ ਕਿਨਿ ਪਾਈ।
..............................
ਅਰਧਸਰੀਰੀ ਨਾਰਿ ਨ ਛੋਡੈ,
ਤਾਂ ਤੇ ਹਿੰਦੂ ਹੀ ਰਹੀਐ॥ (ਆਸਾ, 477)

ਧਰਮ ਦਾ ਵਾਸਤਵਿਕ ਸਰੂਪ ਅਲੋਪ ਹੋ ਚੁੱਕਾ ਸੀ, ਜਿਸ ਦਾ ਭਰਪੂਰ ਚਿਤਰਣ ਕਬੀਰ-ਬਾਣੀ ਵਿਚ ਹੋਇਆ ਹੈ, ਜਿਵੇਂ ਉਪਰ ਜ਼ਿਕਰ ਕੀਤਾ ਹੈ ਕਿ ਭਾਰਤ ਵਿਚ ਸਮੁੱਚੀਆਂ ਸਮਾਜਿਕ ਕਦਰਾਂ ਨੂੰ ਧਾਰਮਿਕ ਆਧਾਰ ਪ੍ਰਾਪਤ ਸੀ। ਵਾਸਤਵ ਵਿਚ ਇਥੇ ਵਿਅਕਤੀ ਧਰਮ ਅਤੇ ਸਮਾਜ ਦੋਹਾਂ ਦਾ ਮਿਲਨ ਬਿੰਦੂ ਰਿਹਾ ਹੈ। ਇਸੇ ਲਈ ਧਰਮ ਦੇ ਦੂਸ਼ਿਤ ਹੋ ਜਾਣ ਨਾਲ ਸਮਾਜਿਕ ਸਥਿਤੀ ਵੀ ਦੂਸ਼ਿਤ ਹੋ ਚੁੱਕੀ ਸੀ।

ਕਬੀਰ ਨੇ ਭਿੰਨ ਭਿੰਨ ਪ੍ਰਕਾਰ ਦੀਆਂ ਸਾਧਨਾਵਾਂ ਦੀ ਜਟਿਲਤਾ, ਹਿੰਦੂ ਅਤੇ ਇਸਲਾਮ ਧਰਮ ਦੇ ਬਾਹਰੀ ਅਡੰਬਰਾਂ, ਪਖੰਡਾਂ, ਅੰਧ-ਵਿਸ਼ਵਾਸਾਂ ਦਾ ਬੜੀ ਭਰਪੂਰਤਾ ਨਾਲ ਵਿਸ਼ਲੇਸ਼ਣ ਕੀਤਾ ਹੈ। ਉਨ੍ਹਾਂ ਨੇ ਪੋਥੀਧਾਰਾਂ ਪਾਂਡੇ, ਪੁਰਾਨ-ਪਾਠੀ, ਪੰਡਤ, ਮਾਲਾ ਪਹਿਣੇ ਬ੍ਰਾਹਮਣ, ਤਿਲਕਧਾਰੀ ਬ੍ਰਾਹਮਣ, ਵੇਦ-ਪਾਠੀ ਵਿਦਵਾਨ, ਭਸਮ ਲਗਾਏ ਜੋਗੀ, ਸਨਿਆਸੀ, ਨੰਗੇ ਸਾਧੂ, ਧੋਖੇਬਾਜ਼ ਤ੍ਰਾਂਤ੍ਰਿਕ, ਕਪਟੀ ਪੁਜਾਰੀ, ਬਾਂਗਾਂ ਦਿੰਦੇ ਮੁੱਲਾਂ, ਕੁਰਾਨ ਦੀਆਂ ਆਇਤਾਂ ਪੜ੍ਹਦੇ ਮੌਲਵੀ, ਮੁਰਗੀ ਮਰਦੇ ਕਾਜ਼ੀ, ਹੱਜ ਤੋਂ ਵਾਪਸ ਆ ਕੇ ਪਾਪ ਕਰਦੇ ਹਾਜੀ ਆਦਿ ਸਭ ਦੇ ਨੈਤਿਕ ਔਗੁਣਾਂ ਨੂੰ ਬੜੀ ਦਲੇਰੀ ਨਾਲ ਉਜਾਗਰ ਕੀਤਾ ਅਤੇ ਬ੍ਰਤਿ, ਉਪਹਾਸ, ਰੋਜ਼ਾ, ਸ਼ਰਧਾ ਬਲੀ ਆਦਿ ਦਾ ਵਿਰੋਧ ਕੀਤਾ ਅਤੇ ਮਨੁੱਖ ਨੂੰ ਆਂਤ੍ਰਿਕ ਦ੍ਰਿਸ਼ਟੀ ਤੇ ਸਦਾਚਾਰੀ ਹੋਣ ਦਾ ਸੰਦੇਸ਼ ਦਿੱਤਾ ਹੈ।

ਸੁਆਹ ਮਲਕੇ ਫਿਰਦੇ ਸਾਧੂਆਂ ਦੀ, ਤਿਲਕ, ਕੰਠਮਾਲਾ, ਡੰਡਾ, ਮੁਦ੍ਰਾ, ਸ੍ਰੰਗੀ ਸਭ ਬਾਹਰੀ ਭੇਖਾਂ ਦਾ ਆਪ ਨੇ ਖੰਡਨ ਕੀਤਾ ਹੈ ਕਿਉਂਕਿ ਇਹ ਲੋਕ ਘਰ ਛਡਕੇ ਜੰਗਲਾਂ ਵਿਚ ਜਾਂਦੇ ਹਨ ਪਰ ਮਨ ਵਿਚ ਮਲੀਨਤਾ ਨੂੰ ਦੂਰ ਨਹੀਂ ਕਰਦੇ:

(ੳ) ਗ੍ਰਿਹੁ ਤਜਿ, ਬਨ ਖੰਡ ਜਾਈਐ, ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ॥ (ਬਿਲਾਵਲ, 855)

(ਅ) ਨਗਨ ਫਿਰਤ ਜੌ ਪਾਈਐ ਜੋਗੁ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥



 

ਕਿਆ ਨਾਗੇ ਕਿਆ ਬਾਧੇ ਚਾਮ ॥

ਜਬ ਨਹੀਂ ਚੀਨਿਸਿ ਆਤਮ ਰਾਮ ॥ ਰਹਾਉ ॥ (ਗਉੜੀ, 324)

ਕਬੀਰ ਜੀ ਨੇ ਸਿਰਫ਼ ਹਿੰਦੂਆਂ ਦੇ ਕਰਮ ਕਾਂਡਾਂ ਦੇ ਵਿਰੁੱਧ ਆਵਾਜ਼ ਹੀ ਨਹੀਂ ਉਠਾਈ, ਸਗੋਂ ਉਨ੍ਹਾਂ ਨੇ ਮੁਸਲਮਾਨਾਂ ਦੇ ਬਾਹਰੀ ਅਚਾਰਾਂ ਦੀ ਵੀ ਆਲੋਚਨਾ ਕੀਤੀ ਕਿਉਂਕਿ ਉਨ੍ਹਾਂ ਦਾ ਸੰਦੇਸ਼ ਕਿਸੇ ਮਤ-ਵਿਸ਼ੇਸ਼ ਜਾਂ ਸੰਪ੍ਰਦਾਇ-ਵਿਸ਼ੇਸ਼ ਜਾਂ ਜ਼ਾਤੀ-ਵਿਸ਼ੇਸ਼ ਦੀਆਂ ਸੀਮਾਵਾਂ ਵਿਚ ਬੱਧਾ ਨਹੀਂ ਸੀ, ਸਗੋਂ ਮਾਨਵ-ਮਾਤਰ ਲਈ ਦਿਸ-ਸੰਦੇਸ਼ ਸੀ। ਬਾਂਗ ਦੇਣ ਵਾਲੇ ਮੁਲਾਂ ਨੂੰ ਕਿਹਾ ਹੈ ਕਿ ਤੇਰਾ ਖ਼ੁਦਾ ਬੋਲਾ ਨਹੀਂ ਅਤੇ ਨਾ ਹੀ ਦੂਰ ਹੈ:

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਈਂ ਨ ਬਹਰਾ ਹੋਇ ॥

ਜਾ ਕਾਰਨਿ ਤੂੰ ਬਾਂਗ ਦੇਹਿ, ਦਿਲ ਹੀ ਭੀਤਰਿ ਜੋਇ ॥

(ਸਲੋਕ 184, 1374)

ਬਾਂਗ ਸੁਣ ਕੇ, ਵਜ਼ੂ ਕਰਕੇ ਤੂੰ ਆਪਣੇ ਆਪ ਨੂੰ ਪਵਿੱਤਰ ਸਮਝਦਾ ਹੈ, ਪਰ ਦਿਲ ਤੇਰੇ ਵਿਚ ਕਪਟ ਹੈ।

ਕਹਾ ਉਡੀਸੇ ਮਜਨੁ ਕੀਆ, ਕਿਆ ਮਸੀਤਿ ਸਿਰੁ ਨਾਏਂ ॥

ਦਿਲ ਮਹਿ ਕਪਟੁ, ਨਿਵਾਜ ਗੁਜਾਰੈ, ਕਿਆ ਹਜ ਕਾਬੈ ਜਾਏਂ ॥

(ਪ੍ਰਭਾਤੀ, 1349)

ਕਬੀਰ ਇਹੋ ਜਿਹੇ ਲੋਕਾਂ ਨੂੰ ਪਸੰਦ ਨਹੀਂ ਕਰਦਾ ਜੋ ਧਾਰਮਿਕ ਕ੍ਰਿਆਵਾਂ ਕਰਦੇ ਹਨ ਪਰ ਨਾਲ ਹੀ ਜੀਵ ਹੱਤਿਆ ਵੀ ਕਰਦੇ ਹਨ। ਆਪਣੇ ਅਸਤਿਤਵ ਨੂੰ ਹੀ ਜਾਣਦੇ ਹਨ ਦੂਜਿਆਂ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦੇ।

ਰੋਜਾ ਧਰੈ, ਮਨਾਵੈ ਅਲਹੁ, ਸੁਆਦਤਿ ਜੀਅ ਸੰਘਾਰੈ ॥

ਆਪਾ ਦੇਖਿ, ਅਵਰ ਨਹੀਂ ਦੇਖੈ, ਕਾਹੇ ਕਉ ਝਖ ਮਾਰੈ ॥ (ਆਸਾ, 483)

ਉਪਰੋਕਤ ਚਰਚਾ ਤੋਂ ਇਹ ਗੱਲ ਪ੍ਰਤੱਖ ਤੇ ਸਪਸ਼ਟ ਹੋ ਗਈ ਹੈ ਕਿ ਭਾਰਤ ਦੀਆਂ ਆਗੂ ਸ਼੍ਰੇਣੀਆਂ ਧਰਮ ਨੂੰ ਓਟ ਬਣਾ ਕੇ ਆਪਣੇ ਸਵਾਰਥ ਦੀ ਪੂਰਤੀ ਕਰਨ ਦੇ ਮਾਰਗ ਤੇ ਚਲ ਰਹੀਆਂ ਸਨ। ਸਾਧਾਰਨ ਲੋਕਾਂ ਵਿਚ ਵਾਸਤਵਿਕ ਧਰਮ ਦਾ ਪ੍ਰਚਾਰ ਕਰਨ ਅਤੇ ਉਨ੍ਹਾਂ ਦੀ ਅਧਿਆਤਮਕ ਉੱਨਤੀ ਕਰਨ ਦੀ ਬਜਾਏ ਇਹ ਆਡੰਬਰ ਯੁਕਤ ਕਿਰਿਆਵਾਂ ਦਾ ਪ੍ਰਚਾਰ ਕਰ ਰਹੀਆਂ ਸਨ। ਅਜਿਹੀ ਚੇਤਨਾ ਨਾਲ ਹੀ ਕਬੀਰ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੀ ਸਖ਼ਤ ਆਲੋਚਨਾ ਕੀਤੀ ਜੋ ਬਾਹਰੀ ਦਿਖਾਵੇ ਦੀ ਪੂਜਾ ਬੰਦਗੀ ਕਰਦੇ ਸਨ ਅਤੇ ਈਸ਼ਵਰ ਦੇ ਗਿਆਨ ਦੀ ਪ੍ਰਾਪਤੀ ਤੋਂ ਦੂਰ ਹੀ ਰਹਿੰਦੇ ਸਨ।

ਬੁਤ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਸਿਰ ਨਾਈ ॥

ਓਇ ਲੇ ਜਾਰੇ, ਓਇ ਲੇ ਗਾਡੇ, ਤੇਰੀ ਗਤਿ ਦੁਹੂ ਨ ਪਾਈ ॥ (ਸੋਰਠਿ, 653)

ਕਬੀਰ ਜੀ ਨੇ ਸਮਕਾਲੀਨ ਸਮਾਜਿਕ ਸਥਿਤੀ ਨੂੰ ਹੇਠਲੀ ਇਕ ਤੁਕ ਵਿਚ ਹੀ ਬਿਆਨ ਕਰ ਦਿੱਤਾ ਹੈ।

ਕਹੁ ਕਬੀਰ ਪਰਗਟੁ ਭਈ ਖੇਡ ॥
ਲੇਲੇ ਕਉ ਚੂਘੈ ਨਿਤ ਭੇਡ ॥ (ਗਉੜੀ, 326)

ਅਰਥਾਤ ਮੈਨੂੰ ਸੰਪੂਰਣ ਗਿਆਨ ਹੋ ਗਿਆ ਹੈ ਮੇਰੀ ਦੁਨੀਆਂ ਵਿਚ ਸਭ ਕੁਝ ਉਲਟ ਹੋ ਰਿਹਾ ਹੈ, ਜੀਵਨ ਵਿਚ ਮਨੁੱਖੀ ਕਦਰਾਂ ਦੀ ਬਜਾਏ ਅਣ-ਮਨੁੱਖੀ ਕਦਰਾਂ ਦਾ ਸੰਚਾਰ ਹੋ ਰਿਹਾ ਹੈ। ਮੁੱਲਾਂ (Values) ਦਾ ਸਥਾਨਾਂਤਰਣ ਹੋ ਗਿਆ ਹੈ। ਲੋਕਾਂ ਦੀ ਅਨੁਕਿਰਿਆ (Response) ਸੱਚ ਦੀ ਬਜਾਏ ਕੂੜ ਵਲ ਹੋ ਰਹੀ ਹੈ। ਇਸੇ ਕਰਕੇ ਸਾਰਾ ਸੰਸਾਰ ਮੈਲਾ ਹੋ ਗਿਆ ਹੈ।

ਹਿੰਦੂ ਧਰਮ ਦੀ ਗਤੀਸ਼ੀਲਤਾ ਅਤੇ ਜੀਵਨ ਨਾਲ ਇਸ ਦਾ ਸੰਬੰਧ ਜੋੜਨ ਹਿਤ ਕਬੀਰ ਦੀ ਇਹ ਦੇਣ ਮੌਲਿਕ ਅਤੇ ਮਹਾਨ ਹੈ। ਕਬੀਰ ਨੇ ਬਾਹਰੀ ਦਿਖਾਵੇ ਦੇ ਥਾਂ ਆਪਾ-ਚਾਨਣ ਜਾਂ ਆਤਮ-ਸ਼ੁੱਧੀ 'ਤੇ ਵਧੇਰੇ ਜ਼ੋਰ ਦਿੱਤਾ। ਇਉਂ ਕਬੀਰ ਨੇ ਮੱਧ-ਯੁੱਗ ਦੇ ਧਰਮ ਅਤੇ ਸਮਾਜ ਨੂੰ ਨਾਸ਼ ਹੋਣ ਤੋਂ ਬਚਾਇਆ। ਇਸ ਦੇ ਨਾਲ ਹੀ ਉਨ੍ਹਾਂ ਧਰਮ ਨੂੰ ਉੱਚੀਆਂ ਨੈਤਿਕ ਕੀਮਤਾਂ ਅਤੇ ਆਤਮਿਕ ਪੰਧ ਦੇ ਸਹੀ ਰਾਹਾਂ ਤੇ ਪਾਉਣ ਦਾ ਪਰਉਪਕਾਰ ਕੀਤਾ।

ਕਬੀਰ ਤੋਂ ਪੂਰਵਲੇ ਧਾਰਮਿਕ ਦ੍ਰਿਸ਼ਟੀਕੋਣ ਵਿਚ ਸੰਸਾਰ ਦੀ ਕੋਈ ਮਹੱਤਾ ਨਹੀ ਸੀ। ਹਿੰਦੂਆਂ ਦੇ ਜੀਵਨ ਦੇ ਚਾਰ ਆਸ਼ਰਮਾਂ ਵਿਚੋਂ ਸੰਨਿਆਸ ਵੀ ਇਕ ਆਸ਼੍ਰਮ ਸੀ। ਇਸੇ ਤਰ੍ਹਾਂ ਨਾਥ ਅਤੇ ਜੋਗੀ ਮਤਿ ਵੀ ਗ੍ਰਹਿਸਥ ਜੀਵਨ ਨੂੰ ਤਿਆਗ ਕੇ ਜੰਗਲਾਂ ਵਿਚ ਸੰਨਿਆਸੀਆਂ ਵਾਂਗ ਵਿਚਰਨ ਨੂੰ ਹੀ ਧਾਰਮਿਕਤਾ ਸਮਝੀ ਬੈਠੇ ਸਨ। ਕਬੀਰ ਨੇ ਧਰਮ ਸੰਬੰਧੀ ਇਹ ਧਾਰਨਾ ਦਾ ਵੀ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ। ਉਨ੍ਹਾਂ ਗ੍ਰਹਿਸਥੀ ਜੀਵਨ ਦੀ ਸਾਰਥਕਤਾ ਨੂੰ ਸਥਾਪਿਤ ਕੀਤਾ। ਕਬੀਰ ਅਨੁਸਾਰ ਵਿਅਕਤੀ ਦੇ ਪਰਮ-ਲਕਸ਼ ਕੇਵਲ ਆਪ-ਮੁਕਤ ਹੋਣਾ ਹੀ ਨਹੀਂ, ਸਗੋਂ ਦੂਸਰਿਆਂ ਨੂੰ ਵੀ ਉਸ ਮਾਰਗ ਤੇ ਚਲਾ ਕੇ ਮੁਕਤ ਕਰਵਾਉਣ ਵਾਲਾ ਹੋਣਾ ਚਾਹੀਦਾ ਹੈ। ਕਬੀਰ ਜੀ ਨੇ ਸੰਸਾਰ ਦਾ ਤਿਆਗ ਕਰਨ ਦੀ ਥਾਂ ਜੀਵਨ ਦੇ ਸੰਘਰਸ਼ ਤੋਂ ਆਪਾ ਬਚਾਕੇ ਦੌੜਨ ਦੀ ਥਾਂ ਅਤੇ ਸਵਾਰਥ, ਕਾਮ, ਕ੍ਰੋਧ, ਲੋਭ, ਮੋਹ, ਮਾਇਆ ਅਤੇ ਹਉਮੈਂ ਆਦਿ (ਔਗੁਣਾਂ) ਦੇ ਤਿਆਗ ਦੀ ਪ੍ਰੇਰਣਾ ਦਿੱਤੀ।

ਇਸ ਤਰ੍ਹਾਂ ਆਤਮਿਕ ਖੇਤਰ ਨੂੰ ਆਕਾਸ਼ ਦੀ ਵਸਤੂ ਨਾ ਬਣਾ ਕੇ ਸਦਾ ਲਈ ਸਮਾਜਿਕ ਜੀਵਨ ਨਾਲ ਜੋੜ ਦਿੱਤਾ, ਉਨ੍ਹਾਂ ਆਪ ਗ੍ਰਹਿਸਥ ਜੀਵਨ ਪ੍ਰਵਾਣ ਕਰਕੇ ਗ੍ਰਹਿਸਥ-ਮਾਰਗ ਨੂੰ ਪਰਮ-ਲਕਸ਼ ਦੀ ਪ੍ਰਾਪਤੀ ਲਈ 'ਗਾਡੀਰਾਹ' ਵਜੋਂ ਸਥਾਪਿਤ ਕੀਤਾ। ਉਨ੍ਹਾਂ ਦੀ ਇਹ ਵਿਚਾਰਧਾਰਾ ਧਾਰਮਿਕਤਾ ਅਤੇ ਸਮਾਜਿਕਤਾ ਦਾ ਸੁੰਦਰ ਸੁਮੇਲ ਕਹੀ ਜਾ ਸਕਦੀ ਹੈ।

ਕਬੀਰ ਜੀ ਪਹਿਲੇ ਅਧਿਆਤਮਿਕ ਆਗੂ ਸਨ, ਜਿਨ੍ਹਾਂ ਸਮਾਜਿਕ ਜੀਵਨ ਵਿਚ ਸਾਰੇ ਮਨੁੱਖਾਂ ਦੀ ਬਰਾਬਰੀ ਦਾ ਸਿਧਾਂਤ ਸਵੀਕਾਰ ਕੀਤਾ। ਉਨ੍ਹਾਂ ਅਨੁਸਾਰ ਮਨੁੱਖ ਆਪਣੇ



 

ਕਰਮਾਂ ਕਾਰਣ ਵੱਡਾ ਜਾਂ ਛੋਟਾ ਬਣਦਾ ਹੈ। ਉਨ੍ਹਾਂ ਨੇ ਦੱਬੇ ਅਤੇ ਲਿਤਾੜੇ ਲੋਕਾਂ ਨੂੰ ਪਹਿਲੀ ਵਾਰ ਅਹਿਸਾਸ ਕਰਵਾਇਆ ਕਿ ਸਾਰੇ ਮਨੁੱਖ ਪ੍ਰਮਾਤਮਾ ਤੋਂ ਪੈਦਾ ਹੋਏ ਹਨ। ਸਾਰਿਆਂ ਵਿਚ ਹੀ ਉਸ ਪਰਮਾਤਮਾ ਦੀ ਜੋਤ ਜਗ ਰਹੀ ਹੈ:

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ॥

(ਪ੍ਰਭਾਤੀ, 1349)

ਇਸ ਕਾਰਣ ਕੋਈ ਵੀ ਵੱਡਾ ਜਾਂ ਛੋਟਾ ਨਹੀਂ। ਇਉਂ ਹਿੰਦੂ ਧਰਮ ਦੇ ਵਰਨ-ਆਸ਼੍ਰਮ ਨੂੰ ਕਬੀਰ ਜੀ ਨੇ ਸਿੱਧਾਂਤਕ ਰੂਪ ਵਿਚ ਅਸਵੀਕਾਰ ਕੀਤਾ। ਉਨ੍ਹਾਂ ਉੱਚ-ਜ਼ਾਤ ਦੇ ਅਭਿਮਾਨ ਦੀ ਸਪਸ਼ਟ ਭਾਂਤ ਨਿੰਦਾ ਕੀਤੀ ਅਤੇ ਇਹ ਸਪਸ਼ਟ ਕੀਤਾ ਕਿ ਪਰਮਾਤਮਾ ਦੇ ਦਰਬਾਰ ਵਿਚ ਨਿਬੇੜਾ ਨੇਕ-ਕਰਮਾਂ ਤੇ ਸੱਚ ਉੱਤੇ ਆਧਾਰਿਤ ਹੋਵੇਗਾ। ਉਥੇ ਕਿਸੇ ਦੀ ਜ਼ਾਤ ਨੂੰ ਕਿਸੇ ਪ੍ਰਕਾਰ ਦੀ ਕੋਈ ਮਹੱਤਾ ਨਹੀਂ ਮਿਲੇਗੀ। ਇਸ ਤੋਂ ਵੀ ਵੱਧ ਉਨ੍ਹਾਂ ਦੀ ਇਸ ਸਿਖਿਆ ਕਾਰਣ ਮਨੁੱਖ ਮਨੁੱਖ ਵਿਚਕਾਰ ਸਦਭਾਵਨਾ ਵਧੀ ਅਤੇ ਸਮਾਜਿਕ ਜੀਵਨ ਵਿਚ ਮਨੁੱਖਵਾਦੀ ਦ੍ਰਿਸ਼ਟੀਕੋਣ ਦਾ ਵਿਕਾਸ ਹੋਇਆ। ਕਬੀਰ ਜੀ ਨੇ ਆਪਣੇ ਆਪ ਨੂੰ ਕੁਚਲੇ ਅਤੇ ਲਿਤਾੜੇ ਜਾ ਰਹੇ ਲੋਕਾਂ ਦਾ ਸਾਥੀ ਆਖ ਕੇ ਧਰਮ ਦੀ ਸਮਾਜਿਕ ਉਪਯੋਗਤਾ ਨੂੰ ਭਲੀ ਭਾਂਤ ਦ੍ਰਿੜ੍ਹ ਕਰਵਾਇਆ।

ਰਾਜਨੀਤਕ ਅਵਸਥਾ ਦਾ ਨਾ ਕੇਵਲ ਵਰਣਨ ਹੀ ਕੀਤਾ, ਸਗੋਂ ਉਸ ਰਾਜਨੀਤੀ ਵਿਚ ਪਸਰੇ ਭ੍ਰਿਸ਼ਟਾਚਾਰ ਅਤੇ ਆਚਾਰ-ਹੀਣਤਾ ਦੀ ਬੇ-ਖ਼ੌਫ਼ ਆਲੋਚਨਾ ਕੀਤੀ। ਰਾਜੇ ਆਪਣੇ ਧਰਮ ਭੁਲਾਕੇ ਜਨਤਾ ਦਾ ਖ਼ੂਨ ਪੀਣ ਲੱਗ ਪਏ ਸਨ। ਪਰਜਾ ਅਗਿਆਨ ਕਾਰਣ ਅੰਨ੍ਹੀ ਹੋ ਚੁੱਕੀ ਸੀ। ਕਾਜ਼ੀ ਤੇ ਬ੍ਰਾਹਮਣ ਧਰਮ ਕਰਮ ਦੀ ਥਾਂ ਲੋਕਾਂ ਤੋਂ ਰਿਸ਼ਵਤਾਂ ਲੈ ਕੇ ਅਤੇ ਹੋਰ ਕੂੜ ਕਰਮ ਕਰਕੇ ਆਪਣੇ ਧਰਮ ਨੂੰ ਇਕ ਪੇਸ਼ੇ ਵਜੋਂ ਚਲਾ ਰਹੇ ਸਨ। ਰਾਜਾ ਸ਼੍ਰੇਣੀ ਅਤੇ ਉਨ੍ਹਾਂ ਦੇ ਅਹਿਲਕਾਰ ਲੋਕਾਂ ਦੀ ਬੇਕਿਰਕ ਲੁੱਟ-ਖਸੁੱਟ ਕਰ ਰਹੇ ਸਨ ਅਤੇ ਦਿਨ-ਬ-ਦਿਨ ਅਤਿਆਚਾਰੀ ਹੋ ਰਹੇ ਸਨ।

ਇਹ ਸਭ ਕੁਝ ਨਿਰੋਲ ਸੰਸਾਰਕਤਾ (Worldliness) ਕਰਕੇ ਸੀ ਅਤੇ ਕਬੀਰ ਜੀ ਦਾ ਆਦਰਸ਼ ਅਧਿਆਤਮਕਤਾ ਵੱਲ ਤੋਰਨਾ ਸੀ। ਉਨ੍ਹਾਂ ਦਾ ਇਹ ਆਦਰਸ਼ ਮਨੁੱਖਾਂ ਨੂੰ ਅੰਦਰੂਨੀ ਤੌਰ ਤੇ ਇਕ ਸੂਤਰ ਵਿਚ ਬੰਨ੍ਹਣਾ ਸੀ। ਉਨ੍ਹਾਂ ਦੀ ਇਹ ਬੁਨਿਆਦੀ ਧਾਰਣਾ ਯੁੱਗ ਦੇ ਯਥਾਰਥ ਵਿਚੋਂ ਉਪਜੀ ਸੀ। ਡਾ. ਰਾਧਾ ਕ੍ਰਿਸ਼ਨਨ ਦੇ ਸ਼ਬਦਾਂ ਵਿਚ 'ਹਰ ਮੌਲਿਕ ਧਰਮ-ਸੰਸਥਾਪਕ ਆਪਣੀਆਂ ਵਿਅਕਤੀਗਤ, ਸਮਾਜਿਕ ਅਤੇ ਇਤਿਹਾਸਕ ਪਰਿਸਥਿਤੀਆਂ ਦੇ ਅਨੁਰੂਪ ਹੀ ਆਪਣੇ ਧਰਮ-ਸੰਦੇਸ਼ ਦਿੰਦਾ ਹੈ।[5] ਕਬੀਰ ਨੇ ਆਪਣੇ ਭਰਪੂਰ ਜੀਵਨ ਅਨੁਭਵ ਨਾਲ ਇਸ ਲੋੜ ਨੂੰ ਪੂਰਾ ਕੀਤਾ ਅਤੇ ਫੇਰ ਆਪਣੀ ਪ੍ਰਤਿਭਾਸ਼ਾਲੀ ਅੰਤਰ ਦ੍ਰਿਸ਼ਟੀ ਨਾਲ ਸਮਾਜਿਕ ਨੈਤਿਕਤਾ ਦੇ ਠੋਸ ਮਿਆਰ ਸਥਾਪਿਤ ਕਰਨ ਦਾ ਯਤਨ ਕੀਤਾ।

ਧਾਰਮਿਕ ਸੰਕੀਰਣਤਾ ਅਤੇ ਨਾ-ਬਰਾਬਰੀ ਵਾਲੇ ਸਮਾਜਿਕ ਪ੍ਰਬੰਧ ਦੇ ਦਮਨਕਾਰੀ ਪ੍ਰਭਾਵ ਤੋਂ ਮਨੁੱਖ ਨੂੰ ਸੁਤੰਤਰ ਕਰਵਾਉਣ ਲਈ ਕਬੀਰ ਜੀ ਨੇ ਏਕਤਾ, ਪ੍ਰੇਮ, ਸੱਚ ਅਤੇ

ਇਨਸਾਫ਼ ਦਾ ਸੰਦੇਸ਼ ਦਿੱਤਾ। ਮਨੁੱਖ-ਮਾਤਰ ਵਿਚ ਵਿਤਕਰਾ ਪਾਉਣ ਵਾਲੇ ਸਾਰੇ ਪਰਦਿਆਂ ਨੂੰ ਉਨ੍ਹਾਂ ਨੇ ਸਮਾਪਤ ਕਰ ਦਿੱਤਾ।

ਹੁਣ ਤਕ ਕੀਤੀ ਵਿਚਾਰ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਕਬੀਰ ਜੀ ਨੇ ਆਪਣੇ ਸਮੇਂ ਦੀਆਂ ਸਾਰੀਆਂ ਸਥਿਤੀਆਂ ਨੂੰ ਆਪਣੇ ਧਿਆਨ ਵਿਚ ਰੱਖਦਿਆਂ ਧਾਰਮਿਕ ਚਿੰਤਨ ਦਾ ਵਿਕਾਸ ਕੀਤਾ। ਕਬੀਰ ਤੋਂ ਪਹਿਲਾਂ ਧਰਮ ਅਤੇ ਦਰਸ਼ਨ ਕੁਝ ਉੱਚ-ਕੁਲੀਨ ਸਮਾਜਿਕ, ਵਿਅਕਤੀਆਂ ਅਤੇ ਬ੍ਰਾਹਮਣਾ ਤਕ ਹੀ ਸੀਮਿਤ ਹੋ ਗਿਆ ਸੀ। ਕਬੀਰ ਨੇ ਪਹਿਲੀ ਵਾਰ ਧਰਮ ਨੂੰ ਵਾਲ ਦੀ ਖੱਲ ਲਾਹੁਣ ਅਤੇ ਚੁੰਝ-ਚਰਚਾ ਵਿਚ ਪ੍ਰਵੀਨ ਵਿਅਕਤੀਆਂ ਦੇ ਤੰਗ-ਘੇਰੇ ਵਿਚੋਂ ਕੱਢਕੇ ਇਸ ਨੂੰ ਆਮ ਲੋਕਾਂ ਦੇ ਵਿਸ਼ਾਲ ਸਮੁੰਦਰ ਵਿਚ ਰਚਾਉਣ ਦਾ ਯਤਨ ਕੀਤਾ। ਉਨ੍ਹਾਂ ਨੇ ਪੁਰਾਤਨ ਭਾਰਤੀ ਵਿਚਾਰਧਾਰਾ ਨੂੰ ਇਸ ਢੰਗ ਨਾਲ ਵਿਕਸਿਤ ਕੀਤਾ ਕਿ ਉਸ ਵਿਚੋਂ ਸਜੀਵ ਤੱਤਾਂ ਨੂੰ ਗ੍ਰਹਿਣ ਕਰਕੇ ਮੁਰਦਾ ਅਤੇ ਫੋਕਟ ਤੱਤਾਂ ਦਾ ਤਿਆਗ ਕਰਕੇ ਇਕ ਨਵੇਂ ਸਜੀਵ ਅਤੇ ਸਮਾਜਿਕ ਕੀਮਤਾਂ ਦੇ ਧਾਰਨੀ ਦਰਸ਼ਨ ਦਾ ਪ੍ਰਤਿਪਾਦਨ ਕੀਤਾ। ਆਪਣੇ ਮੂਲ ਭਾਰਤੀ ਸੋਮੇ ਨੂੰ ਆਧਾਰ ਬਣਾ ਕੇ ਉਨ੍ਹਾਂ ਨਵੇਂ ਢੰਗ ਨਾਲ ਧਰਮ, ਜੀਵਨ ਅਤੇ ਦਰਸ਼ਨ ਦੀ ਵਿਆਖਿਆ ਕੀਤੀ। ਡਾ. ਅਨਿਲ ਚੰਦਰ ਬੈਨਰਜੀ ਦੇ ਵਿਚਾਰ ਇਸ ਸੰਬੰਧੀ ਵਰਣਨ ਯੋਗ ਹਨ। ਉਹ ਕਹਿੰਦੇ ਹਨ ਕਿ "ਧਾਰਮਿਕ ਇਤਿਹਾਸ ਦੇ ਵਿਦਿਆਰਥੀ ਇਸ ਗੱਲ ਤੋਂ ਭਲੀ ਪ੍ਰਕਾਰ ਜਾਣੂੰ ਹਨ ਕਿ ਕੋਈ ਵੀ ਧਰਮ ਖਿਲਾਅ ਵਿਚੋਂ ਪੈਦਾ ਨਹੀਂ ਹੁੰਦਾ। ਸੂਰਜ ਚੜ੍ਹਨ ਤੋਂ ਪਹਿਲਾਂ ਹਮੇਸ਼ਾ ਹੀ 'ਪਹੁ ਫੁਟਾਲਾ' ਹੁੰਦਾ ਹੈ। ਧਰਮਾਂ ਦੇ ਹਰ ਸੰਸਥਾਪਕ ਦਾ ਕੋਈ ਨਾ ਕੋਈ ਪੂਰਵ ਅਧਿਕਾਰਾਂ ਜਾਂ ਘੱਟੋ ਘੱਟ ਵਿਚਾਰਾਂ ਦਾ ਵਿਰਸਾ ਹੁੰਦਾ ਹੈ।"[6]

ਕਬੀਰ ਨੇ ਪਰਮ-ਲਕਸ਼ ਦੀ ਪ੍ਰਾਪਤੀ ਲਈ ਭਾਰਤੀ ਮਾਰਗ ਦੇ ਨਾਲ ਸਦ-ਕਰਮਾਂ ਦਾ ਸਮਨਵੈਕਾਰੀ ਵਿਚਾਰ ਪੇਸ਼ ਕੀਤਾ। ਕਬੀਰ ਜੀ ਨੇ ਪਹਿਲੀ ਵਾਰ ਬ੍ਰਹਮ-ਪ੍ਰਾਪਤੀ ਲਈ ਇਕ ਐਸੇ ਸੁਗਮ ਮਾਰਗ ਨੂੰ ਨਿਰਧਾਰਿਤ ਕੀਤਾ, ਜਿਸ ਅਨੁਸਾਰ ਵਿਅਕਤੀ ਗ੍ਰਹਿਸਥ ਮਾਰਗ ਵਿਚ ਰਹਿੰਦਿਆਂ ਆਪਣੇ ਅਗਿਆਤਮਿਕ ਕਰਮਾਂ ਦਾ ਭਲੀ ਪ੍ਰਕਾਰ ਪਾਲਣ ਕਰ ਸਕਦਾ ਹੈ। ਕਬੀਰ ਨੇ ਨਾ ਕੇਵਲ ਆਪਣੀ ਬਾਣੀ ਰਾਹੀਂ, ਸਗੋਂ ਆਪਣੇ ਕ੍ਰਿਆਤਮਕ ਜੀਵਨ ਰਾਹੀਂ, ਆਉਣ ਵਾਲੀਆਂ ਨਸਲਾਂ ਲਈ ਇਕ ਮਿਸਾਲ ਪੇਸ਼ ਕੀਤੀ ਹੈ। ਧਰਮ ਦੇ ਇਸ ਸਰੂਪ ਬਾਰੇ ਡਾ. ਰਾਧਾ ਕ੍ਰਿਸ਼ਨਨ ਦਾ ਵਿਚਾਰ ਹੈ।

"ਅਸੀਂ ਧਰਮ ਤੇ ਸਮਾਜਿਕ ਜੀਵਨ ਨੂੰ ਅੱਡ ਅੱਡ ਨਹੀਂ ਕਰ ਸਕਦੇ। ਕਿਉਂਕਿ ਸਮਾਜਿਕ ਢਾਂਚੇ ਦੀ ਨੀਂਹ ਉਨ੍ਹਾਂ ਮਨੁੱਖਾਂ ਦੇ ਵਿਚਾਰਾਂ ਨਾਲ ਉਸਰੀ ਹੋਈ ਹੈ ਜਿਨ੍ਹਾਂ ਆਪਣਾ ਜੀਵਨ ਜੀਉ ਕੇ ਦਿਖਾਇਆ ਅਤੇ ਆਉਣ ਵਾਲੀ ਨਸਲ ਨੂੰ ਅਜਿਹਾ ਜੀਵਨ ਜੀਉਣ ਦੀ ਪ੍ਰੇਰਨਾ ਦਿੱਤੀ।"

ਭਾਰਤ-ਵਰਸ਼ ਦੀ ਇਸ ਸਮੁੱਚੀ ਗਿਰਾਵਟ ਅਤੇ ਗਿਆਨੀ ਵਾਲੀ ਅਵਸਥਾ ਵਿਚ ਦਿੱਬ-ਵਿਭੂਤੀ ਦਾ ਪ੍ਰਕਾਸ਼ ਕਿਸੇ ਵਿਰਾਟ-ਗਿਆਨ ਪ੍ਰਕਾਸ਼ ਤੋਂ ਘੱਟ ਨਹੀਂ ਸੀ। ਕਬੀਰ ਜੀ ਦੇ ਸਮੇਂ ਦੀ ਧਾਰਮਿਕ, ਰਾਜਨੀਤਕ, ਸਮਾਜਿਕ, ਸਭਿਆਚਾਰਕ ਅਤੇ ਨੈਤਿਕ ਹਾਲਤ ਬੁਰੀ ਤਰ੍ਹਾਂ ਪਤਨ-ਗ੍ਰਸਤ ਹੋ ਰਹੀ ਸੀ। ਕਬੀਰ ਦਾ ਧਰਮ ਪਹਿਲੀਆਂ ਸਾਰੀਆਂ ਧਾਰਮਿਕ ਲਹਿਰਾਂ



 

ਨਾਲੋਂ ਆਪਣੀ ਵਿਲੱਖਣਤਾ ਨੂੰ ਮੂਰਤੀਮਾਨ ਕਰਦਾ ਹੈ। ਕਬੀਰ ਜੀ ਨੇ ਪਹਿਲੀ ਵਾਰ ਕੌਮੀ ਚੇਤਨਤਾ ਦੇ ਬੀਜ ਬੋਅ ਕੇ ਦੇਸ਼ ਵਾਸੀਆਂ ਨੂੰ ਮਨੁੱਖੀ-ਬਰਾਬਰੀ, ਭ੍ਰਾਤਰੀ-ਭਾਵ ਅਤੇ ਵਿਸ਼ਵ-ਭਾਈ-ਚਾਰੇ ਦਾ ਸੰਦੇਸ਼ ਦਿੱਤਾ।

## ਹਵਾਲੇ ਟਿੱਪਣੀਆਂ

1. ਗੋਬਿੰਦ ਤ੍ਰਿਗੁਣਾਯਤ, *ਕਬੀਰ ਕੀ ਵਿਚਾਰਧਾਰਾ*, ਪੰਨਾ—71.
2. Lal,Koshori Saran, *Twilight of the Sultanate,* p.19.
3. *ਆਦਿ ਗ੍ਰੰਥ*, ਥਿਤੀ 6, ਪੰਨਾ 343.
4. ਸਾਹਿਬ ਸਿੰਘ, *ਭਗਤ-ਬਾਣੀ ਸਟੀਕ* (ਹਿੱਸਾ ਚੌਥਾ), ਪੰਨਾ 134-35.
5. *The Hindu view of Life,* p.25.
6. 'Students of religous history are well aware of the fact that no religion grows out of vacuum. There is always a dawn before sunrise', Every founder of religion has his predecessor or at least a legacy of ideas. As macauliffe tells us" Abrupt indigenous atterations of religion have resely, it ever been presented to human experience'.

   A.C. Bannerjee, *Guru Nanak and his Times,* p.131-32.
7. *Recovery of faith,* P.27.

ਨੋਟ—ਫੁਟ ਨੋਟ 3 ਤੋਂ ਅੱਗੇ ਆਈਆਂ ਕਬੀਰ ਬਾਣੀ ਦੀਆਂ ਤੁਕਾਂ ਦੇ ਨਾਲ ਹੀ ਰਾਗ ਤੇ 'ਆਦਿ ਗ੍ਰੰਥ' ਦਾ ਪੰਨਾ ਲਿਖ ਦਿੱਤਾ ਗਿਆ ਹੈ।

# ਕਬੀਰ ਕਾਵਿ ਦਾ ਵਿਸ਼ਾ-ਪੱਖ (ਅਧਿਆਤਮਕ-ਪੱਖ)

**ਅਧਿਆਤਮਵਾਦ ਕੀ ਹੈ ?:—**

ਅਧਿਆਤਮਵਾਦ ਲਈ ਅੰਗ੍ਰੇਜ਼ੀ ਵਿਚ ਸ਼ਬਦ 'Metaphysics' ਦੀ ਵਰਤੋਂ ਕੀਤੀ ਜਾਂਦੀ ਹੈ। ਪੱਛਮੀ ਅਤੇ ਭਾਰਤੀ ਦ੍ਰਿਸ਼ਟੀਕੋਣ ਤੋਂ ਵੇਖਿਆਂ ਇਸ ਸੰਕਲਪ ਸੰਬੰਧੀ ਕਾਫ਼ੀ ਵੱਡਾ ਅੰਤਰ ਹੈ। ਪਹਿਲਾਂ ਪਹਿਲਾਂ ਇਹ ਸ਼ਬਦ ਅਰਸਤੂ ਦੀਆਂ ਉਨ੍ਹਾਂ ਦਾਰਸ਼ਨਿਕ ਕਿਰਤਾਂ ਲਈ ਵਰਤਿਆ ਗਿਆ ਜੋ ਉਸ ਨੇ ਭੌਤਿਕ ਵਿਗਿਆਨ ਤੋਂ ਬਾਅਦ ਲਿਖੀਆਂ। ਇਸ ਵਿਸ਼ਵਕੋਸ਼ ਅਨੁਸਾਰ 'ਅਤਿਆਤਮਵਾਦ ਤੋਂ ਭਾਵ ਉਸ ਖੋਜ ਦਾ ਨਾਂ ਹੈ ਜੋ ਧਰਮ-ਸੱਤਾ, ਨੈਤਿਕਤਾ, ਧਰਮ ਅਤੇ ਰਾਜਨੀਤੀ ਬਾਰੇ ਅਨੁਭਵ ਜਾਂ ਗਿਆਨ ਪ੍ਰਦਾਨ ਕਰਦੀ ਹੈ।[1]

ਪ੍ਰੋ. ਦੀਵਾਨ ਸਿੰਘ ਅਧਿਆਤਮਵਾਦ ਦੀ ਪਰਿਭਾਸ਼ਾ ਕਰਦੇ ਲਿਖਦੇ ਹਨ, 'ਇਹ ਇਕ ਜਤਨ ਹੈ ਮਨੁੱਖੀ ਆਤਮਾ ਵਲੋਂ ਆਪਣੇ ਮੂਲ ਆਪਣੇ ਸੋਮੇ, ਪਰਮਾਤਮਾ ਨੂੰ ਸਮਝਣ ਦਾ ਉਸ ਨੂੰ ਪਿਆਰਨ ਦਾ, ਉਸ ਨਾਲ ਅਭੇਦ ਹੋਣ ਦਾ ਸੀਮਤ ਤੋਂ ਅਸੀਮ ਹੋਣ ਦਾ, ਛਿੰਨ ਭੰਗਰ ਤੋਂ ਅਨੰਤ ਹੋਣ ਦਾ।[2] ਇਉਂ ਅਧਿਆਤਮਵਾਦ ਕਦੇ ਨਾ ਖ਼ਤਮ ਹੋਣ ਵਾਲੇ ਸੱਚ ਦੀ ਖੋਜ ਦਾ ਨਾਂ ਹੈ।

ਇਕ ਹੋਰ ਵਿਦਵਾਨ ਨਿਊਮੈਨ ਅਨੁਸਾਰ, "ਧਰਮ ਕੀ ਹੈ ? ਮਨੁੱਖ ਅਤੇ ਅਨੰਤ ਪ੍ਰਭੂ ਦੇ ਪਰਸਪਰ ਸੰਬੰਧ 'ਚ ਇਕ ਨਿਯਮ-ਬੱਧ ਸਾਧਨ।[3] ਅਧਿਆਤਮਵਾਦ ਕਿਸੇ ਦਰਸ਼ਨ ਦਾ ਨਾਮ ਨਹੀਂ ਹੈ। ਅਧਿਆਤਮਵਾਦ ਤਰਕ ਜਾਂ ਬੁੱਧੀ ਨਾਲੋਂ ਜ਼ਜਬੇ ਜਾਂ ਹਿਰਦੇ ਦੇ ਵਧੇਰੇ ਨੇੜੇ ਹੁੰਦਾ ਹੈ। ਧਰਮ ਅੰਤਰ-ਪ੍ਰਕਾਸ਼ (Intution) ਦੇ ਵਧੇਰੇ ਨੇੜੇ ਹੁੰਦਾ ਹੈ।

ਡਾ. T.M.P Mahadevan ਲਿਖਦੇ ਹਨ, 'ਅਧਿਆਤਮਵਾਦ ਪਰਮ ਸਤਿ ਦੇ ਸੁਭਾਅ ਅਤੇ ਸਰੂਪ ਬਾਰੇ ਨਿਯਮ ਬੱਧ ਅਤੇ ਲਗਾਤਾਰ ਕੀਤੀ ਘੋਖ ਦਾ ਨਾਂ ਹੈ। ਇਸਦੇ ਸੰਸਾਰ ਦੇ ਉਲਟ ਪਰਮ-ਸੱਚ ਦੀ ਪਛਾਣ ਕਰਨੀ ਅਧਿਆਤਮਵਾਦ ਦਾ ਯਤਨ ਹੈ, ਪਰਮ-ਸਤਿ ਦੇ ਸੁਭਾਅ ਅਤੇ ਸਰੂਪ ਦੇ ਅਧਿਐਨ ਦੇ ਜਤਨ ਵਜੋਂ ਹਿੰਦੂ ਧਰਮ ਤਰਕ ਅਤੇ ਇਸਲਾਮ ਦੋਹਾਂ ਤੇ ਟੇਕ ਰੱਖਦਾ ਹੈ।[4]

ਮਨੁੱਖ ਦੀ ਧਾਰਮਿਕ ਰੁਚੀ ਦਾ ਦੂਸਰਾ ਨਾਮ ਹੀ ਅਧਿਆਤਮਵਾਦ ਹੈ। ਇਕ ਹੋਰ ਮਤ ਅਨੁਸਾਰ, 'ਇਹ ਦੋਵੇਂ ਚੀਜ਼ਾਂ (Metaphysics-Metaphysical) ਜੋ ਪਰਮਸੱਤਾ (ਇਕ ਦੋ ਅਰਥਾਂ ਵਾਲੀ ਪਰਮ-ਸੱਤਾ ਨਹੀਂ) ਨਾਲ ਸੰਬੰਧ ਰੱਖਦੀਆਂ ਹਨ, ਜੇਕਰ ਕਿਧਰੇ ਹਨ ਤਾਂ ਸਿਰਫ਼ ਭਾਰਤ ਵਿਚ।[5]

(ੳ) ਕਬੀਰ ਕਾਵਿ ਵਿਚ 'ਬ੍ਰਹਮ' ਦਾ ਸੰਕਲਪ:—

ਬ੍ਰਹਮ ਸ਼ਬਦ 'ਬ੍ਰਿਹਾ' ਧਾਤੂ ਤੋਂ ਨਿਕਲਿਆ ਹੈ ਜਿਸ ਦਾ ਭਾਵ ਹੈ ਸਭ ਤੋਂ ਵਧਿਆ ਹੋਇਆ।[6] ਡਾ. ਰਾਧਾ ਕ੍ਰਿਸ਼ਨਨ ਨੇ ਵੀ ਇਸ ਸ਼ਬਦ ਦਾ ਨਿਕਾਸ 'ਬ੍ਰਿਹ' ਤੋਂ ਕਿਹਾ ਹੈ ਜਿਸ ਦਾ ਭਾਵ ਦਸਿਆ ਹੈ, ਅਰੁਕਵਾਧਾ (Ceaseless growth)।[7] ਬ੍ਰਾਹਮਣਾਂ ਵਿਚ ਬ੍ਰਹਮ, ਕਰਮ ਦਾ ਵਾਚਕ ਹੈ ਅਤੇ ਸਰਬਸ਼ਕਤੀਮਾਨ ਸਮਝਿਆ ਜਾਂਦਾ ਹੈ। ਸ਼੍ਰੀਮਦ ਭਗਵਦ ਗੀਤਾ ਵਿਚ ਬ੍ਰਹਮ ਨੂੰ 'ਗਿਆਨ ਰੂਪ' (ਗਯਾਨੰ ਗਯੇਯੰ) ਕਹਿਕੇ ਉਪਨਿਸ਼ਦਾਂ ਦੇ ਵਿਚਾਰ ਦੀ ਪ੍ਰਸ਼ਟੀ ਕੀਤੀ ਹੈ। ਜਪੁਜੀ ਵਿਚ ਸ਼ਬਦ 'ਸੈਭੰ' ਇਸੇ 'ਗਿਆਨ ਸਰੂਪ' ਦਾ ਲਖਾਇਕ ਵੀ ਹੈ। ਬ੍ਰਹਮ ਪ੍ਰਕਾਸ਼-ਰੂਪ ਹੈ ਅਤੇ ਉਸ ਦਾ ਇਹ ਪ੍ਰਕਾਸ਼ ਕਿਸੇ ਹੋਰ ਤੋਂ ਨਹੀਂ, ਆਪਣੇ ਆਪ ਤੋਂ ਹੀ ਹੋਇਆ ਹੈ। ਗੁਰੂ ਜੀ ਦੇ ਵਾਕ 'ਤਿਸਦੇ ਚਾਨਣਿ ਸਭ ਮਹਿ ਚਾਨਣੁ', ਅਨੁਸਾਰ ਸਭ ਉਸੇ ਦਾ ਪ੍ਰਕਾਸ਼ ਹੈ।

ਭਾਰਤੀ ਦਰਸ਼ਨ ਵਿਚ ਅੰਤਿਮ ਸਤਿ (Ultimate reality) ਬ੍ਰਹਮ ਹੀ ਹੈ।[8] ਸਤਿ ਦਾ ਇਹ ਵਿਚਾਰ ਮਨੁੱਖੀ ਆਤਮ-ਖੋਜ ਦੇ ਕਈ ਪੜਾਵਾਂ ਵਿਚੋਂ ਲੰਘਣ ਪਿਛੋਂ ਦਾ ਪਰੀਣਾਮ ਹੈ।

ਕਬੀਰ ਦੇ ਕਾਵਿ ਦਾ ਮੂਲ-ਧੁਰਾ ਬ੍ਰਹਮ, ਪਰਮਾਤਮਾ ਜਾਂ ਅਕਾਲ-ਪੁਰਖ ਹੈ। ਉਹ ਇਕ ਕਰਤਾਰੀ ਕਵੀ ਸਨ। ਈਸ਼ਵਰ ਦਾ ਸਰੂਪ ਵਰਣਨ ਕਰਦੇ ਹੋਏ ਲਿਖਦੇ ਹਨ।

ਓਅੰਕਾਰ ਆਦਿ ਮੈਂ ਜਾਨਾ॥
ਲਿਖਿ ਅਰੁ ਮੇਟੈ, ਤਾਹਿ ਨ ਮਾਨਾ॥
ਓਅੰਕਾਰ ਲਖੈ ਜਉ ਕੋਈ॥
ਸੋਈ ਲਖਿ, ਮੇਟਣਾ ਨ ਹੋਈ॥ (ਬਾਵਨ ਅਖਰੀ, ਪੰਨਾ 340)

ਇਕ ਪਰਮਾਤਮਾ ਸਭ ਨੂੰ ਬਣਾਉਣ ਵਾਲਾ ਹੈ, ਉਹ ਅਬਿਨਾਸ਼ੀ ਹੈ, ਹੋਰ ਜਿਨ੍ਹਾਂ ਵਿਅਕਤੀਆਂ ਨੂੰ ਉਹ ਪ੍ਰਭੂ ਪੈਦਾ ਕਰਦਾ ਹੈ ਤੇ ਫਿਰ ਮਿਟਾ ਦੇਂਦਾ ਹੈ, ਉਨ੍ਹਾਂ ਨੂੰ ਪਰਮਾਤਮਾ ਨਹੀਂ ਕਿਹਾ ਜਾ ਸਕਦਾ। ਜੇ ਕੋਈ ਮਨੁੱਖ ਉਸ ਸਰਬ-ਵਿਆਪਕ ਪ੍ਰਭੂ ਨੂੰ ਜਾਣ ਲਵੇ ਤਾਂ ਉਸ ਨੂੰ ਸਦਾ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ। ਜਦੋਂ ਅੱਲਾਹ ਦਾ ਕੁਝ ਭੇਦ ਲੱਭ ਪੈਂਦਾ ਹੈ ਤਾਂ ਉਸ ਅੱਲਾਹ ਨੂੰ ਜਾਣਨ ਵਾਲੇ ਦੀ ਦੂਰੀ ਦੂਰ ਹੋ ਜਾਂਦੀ ਹੈ, ਪੁਠੇ ਪਾਸੇ ਲੱਗਿਆ ਮਨ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋ ਜਾਂਦਾ ਹੈ:

ਅਲਹ ਲਹੰਤਾ, ਭੇਦ ਛੈ, ਕਛੁ ਕਛੁ ਪਾਇਓ ਭੇਦ॥
ਉਲਟਿ ਭੇਦ, ਮਨੁ ਬੇਧਿਓ, ਪਾਇਓ ਅਭੰਗ ਅਛੇਦ॥

(ਬਾਵਨ ਅਖਰੀ, ਪੰਨਾ 340)

ਸੰਸਾਰ ਦੇ ਕਣ ਕਣ ਵਿਚ ਵਿਆਪ ਰਹੀ ਅਲੌਕਿਕ ਅਤੇ ਨਿਰਪੱਖ-ਸੱਤਾ ਅਥਵਾ 'ਬ੍ਰਹਮ' ਦੀ ਹਿਰਦੇ ਮੂਲਕ ਅਨੁਭੂਤੀ ਦਾ ਨਾਮ ਬ੍ਰਹਮ-ਭਾਵਨਾ ਹੈ। ਉਹ ਚਿੰਤਨ ਜੋ ਦਿਸਦੇ ਪਾਸਾਰ ਪਿੱਛੋਂ ਪਰਮ-ਸੱਤਾ ਦੀ ਹੋਂਦ ਸਵੀਕਾਰ ਨਹੀਂ ਕਰਦੇ ਉਹ ਭੌਤਿਕ ਵਾਦੀ ਜਾਂ ਪਦਾਰਥਵਾਦੀ ਹਨ। ਇਸ ਦਿਸਦੇ ਸੰਸਾਰ ਪਿਛੇ ਪਰਮਸੱਤਾ ਦੇ ਸਰਗੁਣ ਸਰੂਪ ਨੂੰ ਵੇਖਣ

ਵਾਲਿਆਂ ਦੀ ਬ੍ਰਹਮ ਭਾਵਨਾ ਨੂੰ ਅਧਿਵੈਦਿਕ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਦੀ ਭਾਵਨਾ ਪੁਰਾਤਨ ਵੈਦਕ-ਦਰਸ਼ਨ ਵਿਚ ਉਪਲਬਧ ਹੁੰਦੀ ਹੈ। ਤੀਸਰੀ ਕਿਸਮ ਦੀ ਬ੍ਰਹਮ-ਭਾਵਨਾ ਨੂੰ ਅਧਿਆਤਮਕ ਭਾਵਨਾ ਮੰਨਿਆ ਜਾਂਦਾ ਹੈ। ਇਹ ਭਾਵਨਾ ਸ਼ਿਰੋਮਣੀ ਸਵੀਕਾਰ ਕੀਤੀ ਜਾਂਦੀ ਹੈ। ਇਸ ਵਿਚ ਪਰਮ-ਸੱਤਾ ਦਾ ਅਨੁਭਵ ਨਿਰਾਕਾਰ, ਨਿਰਗੁਣ ਅਤੇ ਅਦਥਨੀਯ ਰੂਪ ਵਿਚ ਪ੍ਰਸਤੁਤ ਕੀਤਾ ਜਾਂਦਾ ਹੈ। ਕਬੀਰ ਜੀ ਦੀ ਬ੍ਰਹਮ-ਭਾਵਨਾ ਅਧਿਆਤਮਿਕ ਹੈ। ਉਹ ਇਸ ਸਮੁੱਚੇ ਦ੍ਰਿਸ਼ਟਮਾਨ ਪਾਸਾਰੇ ਪਿਛੇ ਕਿਸੇ ਨਿਰਾਕਾਰ ਅਤੇ ਚੇਤਨ-ਸੱਤਾ ਦੀ ਸ਼ਕਤੀ ਦੀ ਹੋਂਦ ਮੰਨਦੇ ਹਨ, ਉਹ ਸਿਰਫ਼ ਚੇਤਨ-ਸੱਤਾ ਹੀ ਇਸ ਸੰਸਾਰ ਦੀ ਸਿਰਜਨਹਾਰ ਹੈ:—

ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰੁ ਰਹਿਆ ਅਭ ਅੰਤ ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥

(ਭੈਰਉ-ਅਸ਼ਟਪਦੀ, ਪੰਨਾ 1162)

ਕਬੀਰ ਜੀ ਨੇ ਬ੍ਰਹਮ ਨੂੰ ਇਕ ਆਖ ਕੇ ਉਸ ਨੂੰ ਹਿੰਦੂ-ਦਰਸ਼ਨ ਦੇ 'ਸੂਨਯ' ਨਾਲੋਂ ਨਿਖੇੜ ਦਿੱਤਾ ਹੈ। ਭਾਰਤੀ ਦਰਸ਼ਨ ਵਿਚ ਪਰਮਾਤਮਾ ਨੂੰ ਸ਼ਾਂਤਚਿਤ ਆਨੰਦ ਤਾਂ ਪਹਿਲਾਂ ਵੀ ਕਿਹਾ ਗਿਆ ਸੀ, ਪ੍ਰੰਤੂ ਉਸ ਨੂੰ ਕਰਤਾ ਪੁਰਖ ਨਹੀਂ ਕਿਹਾ ਗਿਆ ਸੀ। ਇਸ ਵਿਚਾਰ ਨਾਲ ਹੀ ਕਬੀਰ ਜੀ ਨੇ ਹਿੰਦੂ-ਦਰਸ਼ਨ ਦੇ ਅਵਤਾਰ ਵਾਦ ਦਾ ਵੀ ਖੰਡਨ ਕੀਤਾ। ਉਨ੍ਹਾਂ ਬ੍ਰਹਮਾ—ਬਿਸ਼ਨੂੰ-ਮਹੇਸ਼ ਦੀ ਤ੍ਰਿਮੂਰਤੀ ਨੂੰ ਪਰਮਾਤਮਾ ਤੋਂ ਵੱਖਰੀ ਹੋਂਦ ਰੱਖਣ ਵਾਲੀ ਨਹੀਂ ਮੰਨਿਆ, ਸਗੋਂ ਉਹ ਸਾਰੇ ਉਸ ਦੇ ਹੁਕਮ ਅਨੁਸਾਰ ਹੀ ਪੈਦਾ ਹੋਏ ਮੰਨੇ ਗਏ ਹਨ। ਸਭ ਥਾਂਈ ਇਕ ਪਰਮਾਤਮਾ ਵਿਆਪਕ ਹੈ।[੭]

ਜਬ ਹਮ ਏਕੋ ਏਕੁ ਕਰਿ ਜਾਨਿਆ ॥
ਤਬ ਲੋਗਹ ਕਾਹੇ ਦੁਖੁ ਮਾਨਿਆ ॥ (ਗਉੜੀ, ਪੰਨਾ 324)

ਕਬੀਰ ਕਾਵਿ ਵਿਚ 'ਬ੍ਰਹਮ' ਨੂੰ ਹੀ ਮਨੁੱਖੀ ਅਤੇ ਆਤਮਾ ਦਾ ਸਿਰਜਣਹਾਰ ਮੰਨਿਆ ਗਿਆ ਹੈ। ਉਸ ਪ੍ਰਭੂ ਦੀ ਜੋਤ ਹੀ ਸਭ ਮਨੁੱਖਾਂ ਵਿਚ ਜਗ ਰਹੀ ਹੈ, ਉਹ ਅਲੱਖ, ਅਗੋਚਰ, ਅਗੰਮ, ਨਿਰੰਜਨ ਵੀ ਹੈ। ਇਸ ਸਾਰੇ ਸੰਸਾਰ ਅਤੇ ਦ੍ਰਿਸ਼ਟਮਾਨ ਪਾਸਾਰੇ ਪਿੱਛੇ ਉਸ ਦੀ ਜੋਤ ਦਾ ਪ੍ਰਕਾਸ਼ ਪਸਰਿਆ ਹੈ। ਸਾਰਾ ਸੰਸਾਰ ਨਾਸ਼ਵਾਨ ਹੈ ਕੇਵਲ 'ਬ੍ਰਹਮ' ਹੀ ਸਦਾ ਸਥਿਰ ਰਹਿਣ ਵਾਲਾ ਹੈ।

ਸਨਕ ਸਨੰਦ ਮਹੇਸ ਸਮਾਨਾ ॥ ਸੇਖ ਨਾਗਿ ਤੇਰੋ ਮਰਮੁ ਨ ਜਾਨਾ ॥
ਸੰਤ ਸੰਗਤਿ ਰਾਮੁ ਰਿਦੈ ਬਸਾਈ ॥ ਰਹਾਉ ॥
ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀਂ ਗੁਨ ਜਾਨਾਂ ॥
ਚਾਰਿ ਬੇਦ ਅਰੁ ਸਿੰਮ੍ਰਿਤ ਪੁਰਾਨਾਂ ॥
ਕਮਲਾਪਤਿ ਕਵਲਾ ਨਹੀਂ ਜਾਨਾਂ ॥
ਕਹਿ ਕਬੀਰ ਸੋ ਭਰਮੈ ਨਾਹੀਂ ॥
ਪਗ ਲਗਿ ਰਾਮ ਰਹੈ ਸਰਨਾਂਹੀ ॥ (ਧਨਾਸਰੀ, ਪੰਨਾ 690)

ਬ੍ਰਹਮ ਸਾਰੇ ਸੰਸਾਰ ਤੋਂ ਪਵਿੱਤਰ ਹੈ, ਇਤਨਾ ਪਵਿੱਤਰ ਹੈ ਕਿ ਉਸ ਦੀ ਪਵਿੱਤਰਤਾ ਦਾ ਅੰਤ ਨਹੀਂ ਪਾਇਆ ਜਾ ਸਕਦਾ। ਮਾਇਆ ਰੂਪੀ ਸੰਸਾਰ ਮੈਲਾ ਹੈ।

ਮੈਲਾ ਬ੍ਰਹਮਾ, ਮੈਲਾ ਇੰਦੁ ॥
ਰਵਿ ਮੈਲਾ, ਮੈਲਾ ਹੈ ਚੰਦੁ ॥
ਮੈਲਾ ਮਲਤਾ ਇਹੁ ਸੰਸਾਰੁ ॥
ਇਕੁ ਹਰਿ ਨਿਰਮਲ, ਜਾ ਕਾ ਅੰਤੁ ਨਾ ਪਾਰੁ ॥ (ਭੈਰਉ, ਪੰਨਾ 1158)

ਜਿੱਥੇ 'ਬ੍ਰਹਮ' ਸਦਾ ਸਥਿਰ ਰਹਿਣ ਵਾਲਾ ਹੈ, ਉਥੇ ਇਕ ਵੀ ਹੈ। ਉਸ ਇੱਕ ਤੋਂ ਬਾਹਰ, ਸੰਸਾਰ, ਮਾਇਆ, ਹਾਉਮੈਂ ਆਦਿ ਕਿਸੇ ਵਸਤੂ ਦੀ ਕੋਈ ਹਸਤੀ ਨਹੀਂ ਹੈ। ਸਗੋਂ ਇਹ ਸਭ ਕੁੱਝ ਉਸ ਸਰਬ-ਸ਼ਕਤੀਮਾਨ ਦੇ ਹੀ ਪੈਦਾ ਕੀਤੇ ਹੋਏ ਹਨ। ਅੰਗ੍ਰੇਜ਼ੀ ਵਿਦਵਾਨ ਮੈਕਾਲਿਫ਼ ਅਨੁਸਾਰ, 'ਗੁਰੂਆਂ ਅਤੇ ਭਗਤਾਂ ਦਾ ਮਹੱਤਵ ਪੂਰਣ ਸਿਧਾਂਤ ਜਿਨ੍ਹਾਂ ਦੀਆਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਪਰਮਾਤਮਾ ਦੀ ਏਕਤਾ ਦਾ ਸਿਧਾਂਤ ਹੈ।[10] ਕਬੀਰ ਜੀ ਦਾ ਪ੍ਰਭੂ ਦੀ ਏਕਤਾ ਦਾ ਸਿਧਾਂਤ ਮੈਕਾਲਿਫ਼ ਦੀ ਧਾਰਨਾ 'Unity of God' ਵਾਲਾ ਪ੍ਰਤੀਤ ਨਹੀਂ ਹੁੰਦਾ, ਸਗੋਂ ਉਨ੍ਹਾਂ ਦੀ ਬ੍ਰਹਮ ਦੀ 'ਏਕਤਾ' ਦੀ ਧਾਰਨਾ ਇਸਲਾਮ ਦੇ ਅੱਲਾਹ ਜਾਂ ਖ਼ੁਦਾ ਦੇ ਏਕਤਵ ਜਾਂ ਤੌਹੀਦ ਦੇ ਵਧੇਰੇ ਨੇੜੇ ਹੈ। ਕਬੀਰ ਅਨੁਸਾਰ ਸਭ ਪੀਰ ਪੈਗ਼ੰਬਰ ਤੇ ਬਾਦਸ਼ਾਹ ਨਾਸ਼ਵਾਨ ਹਨ ਕੇਵਲ ਇਕ ਪਰਮਾਤਮਾ ਹੀ ਸਦਾ ਰਹਿਣ ਵਾਲੀ ਸੱਤਾ ਹੈ।

ਕਬੀਰ ਜੀ ਦਾ ਰਾਮ ਕੋਈ ਪੈਗੰਬਰ ਨਹੀਂ ਸੀ। ਪ੍ਰੋਫੈਸਰ ਦਿਵੇਦੀ ਅਨੁਸਾਰ, 'ਕਬੀਰ ਦਾਸ ਦੇ ਰਾਮ ਪੂਰਣ, ਪ੍ਰਤਿਪਾਦਿਤ ਅਵਤਾਰ ਨਹੀਂ ਸਨ ਇਹ ਨਿਸਚਿਤ ਹੈ। ਉਹ ਨਾ ਤਾਂ ਦਰਸਥ ਦੇ ਘਰ ਜੰਮਿਆਂ ਸੀ ਅਤੇ ਨਾ ਲੰਕਾ ਦੇ ਰਾਜ ਨੂੰ ਨਾਸ਼ ਕਰਨ ਵਾਲਾ ਸੀ। ਉਹ ਨਾ ਦੇਵਕੀ ਦੀ ਕੁੱਖੋਂ ਪੈਦਾ ਹੋਇਆ ਅਤੇ ਨਾ ਯਸ਼ੋਦਾ ਦੀ ਗੋਦ ਵਿਚ ਖੇਡਿਆ। ਨਾ ਪਰਸ਼ਰਾਮ ਹੋ ਕੇ ਖਤਰੀਆਂ ਦਾ ਨਾਸ਼ ਕਰਨ ਆਇਆ ਸੀ। ਨਾ ਉਸ ਨੇ ਦਵਾਰਕਾ ਵਿਚ ਸਰੀਰ ਤਿਆਗਿਆ ਨਾ ਉਸ ਨੇ ਜਗਨ ਨਾਥ ਧਾਮ ਵਿਚ ਬੁੱਧ ਰੂਪ ਹੋ ਕੇ ਅਵਤਾਰ ਧਾਰਿਆ।[11]

ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ ਕਿ ਇਸਲਾਮ ਦਾ ਖ਼ੁਦਾ ਸ਼ਖਸ਼ੀ ਹੈ ਪ੍ਰੰਤੂ ਸੰਤ ਕਵੀ ਇਕ ਗੈਰ ਸ਼ਾਖਸੀ ਪਰਮਾਤਮਾ ਦੇ ਗੁਣ ਗਾਉਂਦੇ ਹਨ। ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਮੁਹੰਮਦ ਪੈਗ਼ੰਬਰ ਖ਼ੁਦਾ ਦੇ ਰਸੂਲ ਸਨ। ਪ੍ਰੰਤੂ ਖ਼ੁਦਾ ਦੀ ਪੈਗ਼ੰਬਰੀ ਜਾਂ ਰਿਸਾਲਤ ਦੇ ਸਿਧਾਂਤ ਦਾ ਵੀ ਸੰਤਾਂ ਨੇ ਖੰਡਨ ਕੀਤਾ ਹੈ।[12]

ਜੇ ਸਾਨੂੰ ਬ੍ਰਹਮ ਦਾ ਗਿਆਨ ਹੁੰਦਾ ਵੀ ਹੈ ਤਾਂ ਉਹ ਵੀ ਬ੍ਰਹਮ ਦੇ ਸਾਡੇ ਅੰਦਰ ਪਸਾਰੇ ਕਰਕੇ।[13] ਜਿਸਨੂੰ ਬ੍ਰਹਮ ਦਾ ਅਨੁਭਵ ਹੋ ਜਾਂਦਾ ਹੈ ਜਾਂ ਜਿਸਨੂੰ ਉਹ ਆਪਣੀ ਕਿਰਪਾ ਨਾਲ ਆਪਣੀ ਪਛਾਣ ਕਰਾ ਦੇਂਦਾ ਹੈ।[14] ਉਹ ਉਸ ਅਨੁਭਵ ਜਾਂ ਸਵਾਦ ਨੂੰ ਗੂੰਗੇ ਦੇ ਖਾਧੇ ਗੁੜ ਵਾਂਗ ਦਸ ਨਹੀਂ ਸਕਦਾ।[15] ਕਬੀਰ ਜੀ ਦਾ ਕਥਨ ਹੈ:

ਕਹੁ ਕਬੀਰੁ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥

(ਗਉੜੀ, ਪੰਨਾ 334)

ਕਬੀਰ ਜੀ ਨੇ ਆਪਣੀ ਬਾਣੀ ਵਿਚ ਬ੍ਰਹਮ ਦੇ ਸਰੂਪ ਦਾ ਤਿੰਨ ਤਰ੍ਹਾਂ ਵਰਣਨ ਕੀਤਾ ਹੈ ਨਿਰਗੁਣ ਬ੍ਰਹਮ, ਸਰਗੁਣ ਬ੍ਰਹਮ, ਨਿਰਗੁਣ ਅਤੇ ਸਰਗੁਣ ਦੋਹਾਂ ਦਾ ਮਿਸ਼੍ਰਿਤ ਰੂਪ। ਵਧੇਰੇ ਕਰਕੇ ਬ੍ਰਹਮ ਦੇ ਨਿਰਗੁਣ ਸਰੂਪ ਨੂੰ ਅੰਕਿਤ ਕੀਤਾ ਗਿਆ ਹੈ। ਕਿਧਰੇ ਕਿਧਰੇ ਸਰਗੁਣ ਬ੍ਰਹਮ ਦਾ ਵਰਣਨ ਵੀ ਪ੍ਰਾਪਤ ਹੁੰਦਾ ਹੈ:—

**ਨਿਰਗੁਣ ਸਰੂਪ:—**

ਅਲਹ ਲਹਉ, ਤਉ ਕਿਆ ਕਹਉ, ਕਹਉ, ਤ ਕੋ ਉਪਕਾਰ॥
ਬਟਕ ਬੀਜ ਮਹਿ ਰਵਿ ਰਹਿਓ, ਜਾ ਕੋ ਤੀਨਿ ਲੋਕ ਬਿਸਥਾਰ॥

(ਗਉੜੀ, ਬਾਵਨ ਅੱਖਰੀ ਪੰਨਾ 340)

**ਸਰਗੁਣ ਸਰੂਪ:—**

ਏਕ ਜੋਤਿ ਏਕਾ ਮਿਲੀ, ਕਿੰਬਾ ਹੋਇ ਮਹੋਇ॥
ਜਿਤੁ ਘਟਿ ਨਾਮੁ ਨ ਊਪਜੈ, ਫੂਟਿ ਮਰੈ ਜਨੁ ਸੋਇ॥
ਸਾਵਲ ਸੁੰਦਰ ਰਾਮਈਆ, ਮੇਰਾ ਮਨ ਲਾਗਾ ਤੋਹਿ॥ਰਹਾਉ॥

(ਗਉੜੀ, ਪੰਨਾ 335)

ਉਪਰੋਕਤ ਵਿਚਾਰ ਵਿਮਰਸ਼ ਤੋਂ ਬਾਅਦ ਇਹ ਸਪਸ਼ਟ ਹੋ ਜਾਂਦਾ ਹੈ ਕਿ ਕਬੀਰ ਬਾਣੀ ਦੀ ਬ੍ਰਹਮ-ਭਾਵਨਾ ਅਧਿਆਤਮਵਾਦੀ ਹੈ। ਕਬੀਰ ਜੀ ਬ੍ਰਹਮ ਨੂੰ ਕੇਵਲ ਇੱਕ, ਕਰਤਾ ਪੁਰਖ, ਚੇਤਨ ਸੱਤਾ ਅਤੇ ਸਤਿ ਰੂਪ ਮੰਨਦੇ ਹਨ। ਭਾਈ ਜੋਧ ਸਿੰਘ ਨੇ ਜੋ ਵਿਚਾਰ ਗੁਰੂ ਨਾਨਕ ਦੇਵ ਜੀ ਦੇ ਬ੍ਰਹਮ ਬਾਰੇ ਕਹੇ ਹਨ ਉਹ ਵਿਚਾਰ ਕਬੀਰ ਜੀ ਦੇ ਬ੍ਰਹਮ ਬਾਰੇ ਵੀ ਠੀਕ ਹਨ ਕਿ ਉਹ ਹਸਤੀ ਕੇਵਲ ਇਕ ਹੈ। ਸਦਾ ਰਹਿਣ ਵਾਲੀ ਹੈ। ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਵਾਲੀ ਹੈ। ਸਾਰੀਆਂ ਵਸਤਾਂ ਨੂੰ ਉਪਜਾਉਣ ਵਾਲੀ ਹੈ। ਆਪਣੀ ਸ਼੍ਰਿਸ਼ਟੀ ਵਿਚ ਵਿਆਪਕ ਹੈ। ਬਿਨਾਂ ਡਰ ਤੋਂ ਬਿਨਾਂ ਵੈਰ ਦੇ ਹੈ। ਉਸ ਹਸਤੀ ਉੱਪਰ ਸਮੇਂ ਦਾ ਅਸਰ ਨਹੀਂ, ਜਨਮ ਮਰਨ ਤੋਂ ਰਹਿਤ ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। ਗੁਰੂ ਦੀ ਕ੍ਰਿਪਾ ਦੁਆਰਾ ਜਾਣੀ ਜਾਂਦੀ ਹੈ।[16]



### (ਅ) ਕਬੀਰ ਕਾਵਿ ਅਤੇ ਸ੍ਰਿਸ਼ਟੀ-ਰਚਨਾ:—

ਸ੍ਰਿਸ਼ਟੀ-ਰਚਨਾ ਅਧਿਆਤਮਿਕ ਪੱਖ ਦਾ ਦੂਸਰਾ ਮਹੱਤਵਪੂਰਣ ਅੰਗ ਹੈ। ਸ੍ਰਿਸ਼ਟੀ-ਰਚਨਾ ਪੁਰਾਤਨ ਸਮਿਆਂ ਤੋਂ ਹੀ ਮਨੁੱਖੀ ਸੋਚ ਲਈ ਇਕ ਭੇਤ ਬਣੀ ਰਹੀ ਹੈ। ਆਤਮਵਾਦੀ ਅਤੇ ਵਿਗਿਆਨੀ ਇਸ ਭੇਦ ਨੂੰ ਪਾਉਣ ਲਈ ਚਿਰ ਕਾਲ ਤੋਂ ਜਤਨ ਕਰ ਰਹੇ ਹਨ। 'ਮੁਰਗੀ ਪਹਿਲਾਂ ਜਾਂ ਆਂਡਾ'? ਅਜੇ ਤਕ ਇਕ ਅੜਾਉਣੀ ਬਣੀ ਹੋਈ ਹੈ।[17]

ਬਾਈਬਲ ਅਨੁਸਾਰ ਜਗਤ ਦਾ ਅਤੇ ਹਰ ਇਕ ਵਸਤੂ ਦਾ ਅਰੰਭ ਹਨੇਰਾ ਹੈ ਅਤੇ ਇਸ ਦਾ ਅੰਤ ਵੀ ਹਨੇਰੇ ਨਾਲ ਢਕਿਆ ਹੋਇਆ ਹੈ।[18] ਡਾ. ਰਾਧਾ ਕ੍ਰਿਸ਼ਨਨ ਅਨੁਸਾਰ ਬਿਲਕੁਲ ਪਹਿਲਾ 'ਸ਼ਬਦ' ਸੀ। ਇਸ ਦਾ ਅਰਥ ਇਹ ਹੈ ਕਿ ਸ਼ੁਰੂ ਵਿਚ ਵਿਚਾਰ ਸੀ। ਸ੍ਰੀ ਗੁਰੂ

ਨਾਨਕ ਦੇਵ ਜੀ ਆਪਣੇ ਡੂੰਘੇ ਚਿੰਤਨ ਦੇ ਆਧਾਰ ਤੇ ਹੀ ਸ੍ਰਿਸ਼ਟੀ ਰਚਨਾ ਸੰਬੰਧੀ ਆਪਣੇ ਵਿਚਾਰ ਅਭਿਵਿਅਕਤ ਕਰਦੇ ਹਨ। ਉਨ੍ਹਾਂ ਅਨੁਸਾਰ ਨਿਰਗੁਣ-ਬ੍ਰਹਮ ਨੇ ਸ੍ਰਿਸ਼ਟੀ-ਰਚਨਾ ਮਹਾਂ-ਧੁੰਧੂਕਾਰ (Nebula) ਅਵਸਥਾ ਵਿਚ ਕੀਤੀ। ਉਸ ਸਮੇਂ ਬ੍ਰਹਮ ਆਪ ਗਫ਼ੂਰ (ਸੰਕਲਪ ਵਿਕਲਪ ਰਹਿਤ) ਅਵਸਥਾ ਵਿਚ ਸੀ ਪਰ ਉਹ ਨਿਰਗੁਣ ਅਵਸਥਾ ਸ਼ੂਨਯ ਅਵਸਥਾ ਸੀ।

(ੳ) ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥

ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥

(ਮਾਰੂ, ਪੰਨਾ 1035)

(ਅ) ਧੁੰਧੂਕਾਰ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੈ ॥

(ਮਾਰੂ, ਪੰਨਾ 1026)

ਕਬੀਰ ਜੀ ਆਪਣੇ ਗੁਰੂ ਦੇ ਚਰਨੀ ਲੱਗ ਕੇ ਬੇਨਤੀ ਕਰਦਾ ਹੈ ਕਿ ਇਸ ਜਗਤ ਦੀ ਉਤਪੱਤੀ ਕਿਵੇਂ ਹੋਈ ? ਜੀਵ ਕਾਹਦੇ ਲਈ ਪੈਦਾ ਕੀਤਾ ਜਾਂਦਾ ਹੈ ?

ਗੁਰ ਚਰਣ ਲਾਗਿ ਹਮ ਬਿਨਵਤਾ,

ਪੂਛਤ ਕਹ ਜੀ ਉ ਪਾਇਆ ॥

ਕਵਨ ਕਾਜਿ ਜਗੁ ਉਪਜੈ ਬਿਨਸੈ,

ਕਹਹੁ ਮੋਹਿ ਸਮਝਾਇਆ ॥ (ਆਸਾ, ਪੰਨਾ 475)

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਵਿਚ ਸ੍ਰਿਸ਼ਟੀ ਸਾਜਨ ਦਾ ਵੇਰਵਾ ਬਹੁਤ ਘੱਟ ਮਿਲਦਾ ਹੈ, ਸਾਰ ਵਿਚ ਕਿਹਾ ਹੈ:

ਅਵਲਿ ਅਲਹ ਨੂਰੁ ਉਪਾਇਆ, ਕੁਦਰਤ ਕੇ ਸਭ ਬੰਦੇ ॥

ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥

(ਪ੍ਰਭਾਤੀ, ਪੰਨਾ 1349)

ਪਹਿਲਾਂ ਨਿਰੰਕਾਰ ਨੇ ਚਾਨਣ ਪੈਦਾ ਕੀਤਾ ਅਤੇ ਫਿਰ ਸਾਰੇ ਮਨੁੱਖ ਉਸ ਦੀ ਸ਼ਕਤੀ ਦੀ ਉਪਜ ਹਨ। ਕਬੀਰ ਵਚਨਾਵਲੀ ਵਿਚ ਕਬੀਰ ਜੀ ਵਲੋਂ ਸ੍ਰਿਸ਼ਟੀ ਰਚਨਾ ਦਾ ਜੋ ਵੇਰਵਾ ਦਿੱਤਾ ਗਿਆ ਹੈ, ਉਹ ਇਸ ਪ੍ਰਕਾਰ ਹੈ।

'ਬ੍ਰਹਮ ਸਾਰੇ ਸੰਸਾਰ ਦਾ ਸਿਰਜਣਹਾਰ ਹੈ। ਉਹ ਕਦੇ ਗਰਭ ਵਿਚ ਨਹੀਂ ਆਉਂਦਾ। ਬ੍ਰਹਮ ਨੇ ਸ੍ਰਿਸ਼ਟੀ ਰਚਨਾ ਲਈ ਛੇ ਪੁਤ੍ਰ ਪੈਦਾ ਕੀਤੇ:

| | | |
|---|---|---|
| (1) ਸਹਜ | (2) ਅੰਕੁਰ | (3) ਇੱਛਾ |
| (4) ਸੁਹੰ | (5) ਅਚਿੰਤ | (6) ਅਕਸ਼ਰ |

ਸਾਰਾ ਜਗਤ ਉਸ ਸਮੇਂ ਜਲ ਨਾਲ ਭਰਪੂਰ ਸੀ। ਉਸ ਜਲ ਉਪਰ ਸਤ ਪੁਰਖ ਨੇ ਆਪਣੀ ਸੱਤਵੀਂ ਸੰਤਾਨ ਇਕ ਅੰਡੇ ਨੂੰ ਛੱਡ ਦਿੱਤਾ ਇਹ ਅੰਡਾ ਅਕਸ਼ਰ ਕੋਲ ਜਾ ਕੇ ਫੁਟਿਆ। ਉਸ ਸਮੇਂ ਅਕਸ਼ਰ ਤਪ ਵਿਚ ਮਗਨ ਸੀ। ਉਸ ਵਿਚੋਂ ਕਾਲ ਪੁਰਸ਼ ਨਿਰੰਜਨ ਪੈਦਾ ਹੋਇਆ। ਪਿਤਾ ਦੀ ਆਗਿਆ ਨਾਲ ਇਸੇ ਨਿਰੰਜਨ ਨੇ ਸ੍ਰਿਸ਼ਟੀ ਦਾ ਜਾਲ ਖਿਲਾਰਿਆ।

ਹੁਣ ਕਾਲ ਪੁਰਖ ਨੇ ਮਾਇਆ ਉਤਪੰਨ ਕੀਤੀ ਅਤੇ ਉਸ ਦੇ ਸੰਜੋਗ ਨਾਲ ਤਿੰਨ ਪੁਤਰ ਪੈਦਾ ਕੀਤੇ:

(ੳ) ਸਤੋ ਗੁਣ ਪ੍ਰਧਾਨ ਬ੍ਰਹਮਾ

(ਅ) ਰਜੋ ਗੁਣ ਪ੍ਰਧਾਨ ਵਿਸ਼ਨੂੰ

(ੲ) ਤਮੋ ਗੁਣ ਪ੍ਰਧਾਨ ਸ਼ਿਵ

ਜਦੋਂ ਇਹ ਦੇਵਤਾ ਪੈਦਾ ਹੋਏ, ਉਹ ਨਿਰੰਜਨ ਅੰਤਰ-ਧਿਆਨ ਹੋ ਕੇ ਆਪਣੇ ਲੋਕ ਵਿਚ ਚਲਿਆ ਗਇਆ ਅਤੇ ਜਾਂਦੀ ਵੇਰ ਮਾਇਆ ਨੂੰ ਆਖ ਗਇਆ, 'ਇਨ੍ਹਾਂ ਪੁਤ੍ਰਾਂ ਨੂੰ ਮੇਰਾ ਪਤਾ ਨਾ ਦੱਸੀਂ', ਮਾਇਆ ਨੇ ਇਕੁਰ ਹੀ ਕੀਤਾ ਅਤੇ ਪੁਤ੍ਰਾਂ ਨੂੰ ਆਖਿਆ, 'ਮੈਂ ਹੀ ਤੁਹਾਡਾ ਪਿਤਾ, ਮੈਂ ਹੀ ਤੁਹਾਡੀ ਮਾਤਾ ਅਤੇ ਮੈਂ ਹੀ ਤੁਹਾਡੀ ਨਾਰੀ ਹਾਂ।'[19]

ਨਿਰੰਜਨ ਨੇ ਜਿਹੜੇ ਲੋਕ ਪੈਦਾ ਕੀਤੇ ਉਨ੍ਹਾਂ ਦੀ ਗਿਣਤੀ ਗਿਆਰਾਂ ਹੈ।[20] ਹਿੰਦੂ ਮਤ ਮੁਸਲਮਾਨ ਮਤ ਅਨੁਸਾਰ ਵੀ ਇਨ੍ਹਾਂ ਦੀ ਗਿਣਤੀ ਗਿਆਰਾਂ ਹੈ।

ਸੋ ਸ੍ਰਿਸ਼ਟੀ ਦਾ ਸਿਰਜਨਹਾਰ ਪਰਮਾਤਮਾ ਆਪ ਹੀ ਹੈ। ਉਹ ਹੀ ਉਸ ਦੇ ਨਾਸ਼ ਦਾ ਕਾਰਣ ਹੈ। ਇਹ ਸਮੁੱਚਾ ਦ੍ਰਿਸ਼ਟਮਾਨ ਜਗਤ ਪਰਮ-ਸੱਤਾ ਤੋਂ ਬਾਹਰ ਆਪਣੀ ਕੋਈ ਹੋਂਦ ਨਹੀਂ ਰਖਦਾ। ਸ੍ਰਿਸ਼ਟੀ ਦੀ ਅਨੰਤਤਾ ਉਸ ਬ੍ਰਹਮ ਦੇ ਕਾਰਣ ਹੀ ਹੈ। ਸਮੁੱਚੇ ਰੁਪਾਤਮਕ ਪਾਸਾਰੇ ਦੇ ਪਿੱਛੇ ਉਸ ਦੀ ਚੇਤਨ-ਸੱਤਾ ਹੀ ਕ੍ਰਿਆਸ਼ੀਲ ਹੈ। ਬ੍ਰਹਮ ਨੂੰ ਸ੍ਰਿਸ਼ਟੀ ਰਚਨਾ ਲਈ ਕਿਸੇ ਹੋਰ ਵਸਤੂ ਦੀ ਲੋੜ ਨਹੀਂ, ਉਹ ਸ੍ਰਿਸ਼ਟੀ ਸਿਰਜਣਾ ਦਾ ਉਪਾਦਨ ਅਤੇ ਨਿਮਿਤ ਕਾਰਣ ਹੈ।

ਕਬੀਰ ਜੀ ਅਨੁਸਾਰ ਸ੍ਰਿਸ਼ਟੀ ਬ੍ਰਹਮ ਦੀ ਰਚਨਾ ਹੋਣ ਕਾਰਣ ਸੱਚੀ ਹੈ ਸਤਿ ਹੈ ਪ੍ਰੰਤੂ ਨਾਲ ਹੀ ਇਹ ਨਾਸ਼ਵਾਨ ਹੋਣ ਕਾਰਣ ਬੰਧਨ ਦਾ ਕਾਰਣ ਵੀ ਬਣਦੀ ਹੈ। ਸ਼ੰਕਰਾਚਾਰੀਆ ਅਨੁਸਾਰ ਇਹ ਸ੍ਰਿਸ਼ਟੀ ਮਿਥਿਆ ਨਹੀਂ ਸਗੋਂ ਰਾਮਾਨੁਜ, ਵਲਭ ਅਤੇ ਚੇਤੰਨਯ ਵਾਂਗ ਸੱਚੇ ਦੀ ਰਚਨਾ ਹੋਣ ਕਾਰਣ ਸੱਚ ਹੀ ਮੰਨਿਆ ਹੈ।

ਇਹ ਸਾਰਾ ਦਿਸਦਾ ਸੰਸਾਰ ਗੁਰੂ ਤੇਗ ਬਹਾਦਰ ਜੀ ਦੇ ਬਚਨਾਂ ਅਨੁਸਾਰ 'ਜਾ ਤੇ ਉਪਜਿਓ ਨਾਨਕਾ ਲੀਨ ਤਾਹਿ ਮੈਂ ਮਾਨਾ'। ਅਰਥਾਤ ਜੀਵ ਅੰਤ ਵਿਚ ਬ੍ਰਹਮ ਵਿਚ ਹੀ ਸਮਾ ਜਾਂਦਾ ਹੈ। ਕੋਈ ਵੀ ਵਸਤੂ ਸਥਿਰ ਰਹਿਣ ਵਾਲੀ ਨਹੀਂ ਸਿਰਫ਼ ਪਰਮਾਤਮਾ ਹੀ ਸਥਿਰ ਰਹਿਣ ਵਾਲੀ ਸ਼ਕਤੀ ਹੈ। ਮੌਤ ਤੋਂ ਬਾਅਦ ਹੀ ਜੀਵਨ ਪਰਮਾਤਮਾ ਨਾਲ ਮਿਲਦਾ ਹੈ।

ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨ ਆਨੰਦੁ॥
ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ॥

(ਸਲੋਕ-22, ਪੰਨਾ 1365)

ਇਸ ਸ੍ਰਿਸ਼ਟੀ-ਰਚਨਾ ਦਾ ਮੁੱਖ ਪ੍ਰਯੋਜਨ ਮਨੁੱਖ ਦਾ ਅਕਾਲ-ਪੁਰਖ ਨਾਲ ਮਿਲਾਪ ਹੀ ਹੈ। ਡਾ. ਭਾਈ ਜੋਧ ਸਿੰਘ ਜੀ ਵੀ ਸਾਡੇ ਇਸ ਵਿਚਾਰ ਦੀ ਪੁਸ਼ਟੀ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ:

"ਕਾਹਦੇ ਲਈ ਇਹ ਰਚਨਾ ਹੈ ? ਬੀਜ ਰੂਪ ਕਰਕੇ ਜੋ ਜੋਤ ਸਭ ਜੀਵਾਂ ਵਿਚ ਹੈ ਉਹਨੂੰ ਉਹ ਜੀਵ ਵਧਾਕੇ ਉਸ ਨਿਰੰਕਾਰ ਵਿਚ ਜਾ ਮਿਲਣ।"[21]

ਸ੍ਰਿਸ਼ਟੀ ਰਚਨਾ ਦੇ ਇਸ ਵਿਚਾਰ-ਵਿਮਰਸ਼ ਤੋਂ ਬਾਅਦ ਅਧਿਆਤਮਿਕ ਪੱਖ ਦੀ ਤੀਸਰੀ ਮਹੱਤਵ-ਪੂਰਣ ਕੜੀ 'ਮਨੁੱਖ' ਬਾਰੇ ਵਿਚਾਰ ਕੀਤੀ ਜਾਵੇਗੀ।

(ੲ) ਕਬੀਰ ਕਾਵਿ ਵਿਚ ਮਨੁੱਖਾਂ ਦਾ ਸੰਕਲਪ:—

ਅਧਿਆਤਮਿਕ ਖੇਤਰ ਵਿਚ ਬ੍ਰਹਮ ਅਤੇ ਸ੍ਰਿਸ਼ਟੀ ਰਚਨਾ ਵਿਚਕਾਰ ਮਨੁੱਖ ਇਕ ਮਹੱਤਵਪੂਰਨ ਕੜੀ ਹੈ। ਮਨੁੱਖ ਹੀ ਬ੍ਰਹਮ ਅਤੇ ਸ੍ਰਿਸ਼ਟੀ ਦੇ ਆਪਸੀ ਸੰਬੰਧ ਨੂੰ ਸਮਝਣ-ਯੋਗ ਇਕ ਚੇਤਨ ਜੀਵ ਹੈ। ਮਨੁੱਖੀ ਜਨਮ ਪ੍ਰਾਕ੍ਰਿਤੀ ਦੇ ਸਾਰੇ ਜੀਵਾਂ ਤੋਂ ਸ੍ਰੇਸ਼ਟ ਅਤੇ ਸ਼ਿਰੋਮਣੀ ਮੰਨਿਆ ਜਾਂਦਾ ਹੈ। ਮਨੁੱਖੀ ਜੀਵਨ ਨੂੰ ਦੇਵਤਿਆਂ ਨਾਲੋਂ ਵੀ ਉੱਤਮ ਸਮਝਿਆ ਜਾਂਦਾ ਹੈ।[22] ਇਹ ਜੀਵਨ ਬੜੀ ਮੁਸ਼ਕਲ ਨਾਲ ਮਿਲਦਾ ਹੈ।

ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ ॥

(ਸ਼ਲੋਕ-30, ਪੰਨਾ 1166)

ਕਬੀਰ ਬਾਣੀ ਵਿਚ ਮਨੁੱਖ, ਇਸਤਰੀ ਅਤੇ ਪੁਰਸ਼ ਦੋਹਾਂ ਦਾ ਸੂਚਕ ਹੈ। ਮਨੁੱਖੀ ਸਰੀਰ ਵਿਚ ਮਨ, ਬੁੱਧੀ ਅਤੇ ਆਤਮਾ ਦਾ ਸੁੰਦਰ ਸੁਮੇਲ ਹੈ। ਮਨੁੱਖ ਹੀ ਇਕ ਐਸਾ ਸਮਾਜਿਕ ਜੀਵ ਹੈ ਜਿਸ ਕੋਲ ਆਪਣੀ ਭਾਸ਼ਾ ਸ਼ਕਤੀ ਅਤੇ ਇਸ ਨੂੰ ਸਮਝਣ ਵਾਲੀ ਸੂਝ ਸ਼ਕਤੀ ਹੈ। ਮਨੁੱਖ ਆਪਣੇ ਮਨ ਦੇ ਹਾਵ-ਭਾਵ ਦੂਸਰਿਆਂ ਤੱਕ ਪਹੁੰਚਾ ਅਤੇ ਸਮਝਾ ਸਕਦਾ ਹੈ। ਮਨੁੱਖ ਕੇਵਲ ਸਰੀਰ ਹੀ ਨਹੀਂ ਸਗੋਂ ਇਸ ਮੰਦਿਰ ਵਿਚ ਉਸ ਪਰਮਾਤਮਾ ਦੀ ਜੋਤਿ ਵੀ ਜਗਦੀ ਹੈ ਇਹ ਪ੍ਰਕਾਸ਼ ਹੀ ਮਨੁੱਖੀ ਜੀਵਨ ਦਾ ਅਸਲ ਆਧਾਰ ਹੈ, ਇਸ ਕਰਕੇ ਮਨੁੱਖੀ ਸਾਂਝ ਹੈ। 'ਮਾਨਵੀ ਤੱਤ' (Human Element) ਧਰਮਾਂ ਨੂੰ ਵੱਖ ਵੱਖ ਕਰਦਾ ਹੈ, ਪਰ ਰੱਬੀ ਤੱਤ (Divine Element) ਜੁ ਸਭ ਵਿਚ ਇਕ ਸੁਨਹਿਰੀ ਧਾਗੇ ਵਾਂਗ ਰਮਿਆ ਹੁੰਦਾ ਹੈ, ਸਭ ਨੂੰ ਇਕੱਠਿਆਂ ਬੰਨ੍ਹ ਕੇ ਰਖਦਾ ਹੈ।[23] ਮਨੁੱਖੀ ਸਰੀਰ ਵਿਚ ਆਤਮਾ, ਪਰਮਾਤਮਾ ਦਾ ਹੀ ਅੰਸ਼ ਹੈ। ਆਤਮਾ ਅਮਰ ਹੈ। ਸਭ ਮਨੁੱਖਾਂ ਵਿਚ ਪਰਮਾਤਮਾ ਦਾ ਅੰਸ਼ ਹੋਣ ਕਰਕੇ ਬਰਾਬਰ ਹਨ।[24]

ਆਤਮਾ ਪਰਮਾਤਮਾ ਇਕ ਹੁੰਦਿਆਂ ਵੀ ਕੁਝ ਭਿੰਨ ਹਨ। ਗੋਕਲ ਚੰਦ ਨਾਰੰਗ ਅਨੁਸਾਰ, 'ਜਿਥੋਂ ਤਕ ਸਤਯ ਅਤੇ ਚੇਤਨਤਾ ਦਾ ਸੰਬੰਧ ਹੈ ਆਤਮਾ ਪਰਮਾਤਮਾ ਇਕ ਹੀ ਹਨ, ਕੋਈ ਫ਼ਰਕ ਨਹੀਂ ਹੈ, ਪਰ ਜਿਥੋਂ ਤੱਕ ਗਿਆਨ, ਸ਼ਕਤੀ ਅਤੇ ਅਨੰਦ ਦਾ ਸੰਬੰਧ ਹੈ, ਵੱਡਾ ਭੇਦ ਹੈ। ਇਹ ਠੀਕ ਹੈ ਕਿ ਜੀਵ ਸਮੁੰਦਰ ਦਾ ਕਤਰਾ ਹੈ, ਅੱਗ ਦੀ ਚਿੰਗਿਆੜੀ ਹੈ, ਪਰ ਕਤਰਾ ਇਕ ਕਤਰਾ ਹੀ ਹੈ, ਤੁਪਕਾ ਇਕ ਤੁਪਕਾ ਹੀ ਹੈ ਜਿਵੇਂ ਸੂਰਜ ਦੀਆਂ ਕਿਰਨਾਂ ਸੂਰਜ ਨਹੀਂ ਹਨ।[25]

ਆਤਮਾ ਦੀ ਪਛਾਣ ਹੀ ਉਸ ਪਰਮਾਤਮਾ ਦੀ ਪਛਾਣ ਹੈ। ਡਾਕਟਰ ਰਾਧਾ ਕ੍ਰਿਸ਼ਨਨ ਅਨੁਸਾਰ ਜਿਵੇਂ ਅਸੀਂ ਗਵਾਚੇ ਡੰਗਰਾਂ ਨੂੰ ਉਨ੍ਹਾਂ ਦੀਆਂ ਪੈੜਾਂ ਤੋਂ ਲਭ ਲੈਂਦੇ ਹਾਂ, ਇਸ ਤਰ੍ਹਾਂ

ਆਤਮਾ ਦੇ ਜਾਣਿਆਂ ਸਭ ਕੁਝ ਜਾਣਿਆ ਜਾਂਦਾ ਹੈ।[26] ਆਤਮਾ ਦੇ ਪਛਾਣਨ ਨਾਲ ਮਨੁੱਖੀ ਮਨ ਵਿਚ ਸ਼ਾਂਤੀ ਤੇ ਟਿਕਾਊ ਪੈਦਾ ਹੁੰਦਾ ਹੈ।[27] ਗੋਰਖ ਨਾਥ ਆਤਮਾ ਦੇ ਪਰਮ-ਆਤਮਾ ਵਿਚ ਕੋਈ ਖਾਸ ਫ਼ਰਕ ਨਹੀਂ ਮੰਨਦਾ ਉਨ੍ਹਾਂ ਦਾ ਕਥਨ ਹੈ:

ਆਤਮਾ ਮਧ ਪਰਮਾਤਮਾ ਦੀਸੈ

ਜਯੋ ਜਲ ਮਧੇ ਚੰਦਾ।[28]

ਕਬੀਰ ਕਾਵਿ ਦੇ ਅਧਿਐਨ ਤੋਂ ਪ੍ਰਗਟ ਹੁੰਦਾ ਹੈ ਕਿ ਕਬੀਰ ਪ੍ਰਬਲ ਆਤਮਵਾਦੀ ਸਨ ਕਬੀਰ ਜੀ ਅਨੁਸਾਰ ਆਤਮ-ਤੱਤ ਪਰਮ ਸਤਿ ਹੈ। ਕਬੀਰ ਨੇ ਇਸ ਆਤਮਾ ਨੂੰ 'ਮੈਂ ਹਾਂ' ਜੀਂ 'ਅਸੀਂ ਹਾਂ' ਦੇ ਅਨੁਭਵ ਨਾਲ ਵਿਕਅਤ ਕੀਤਾ ਹੈ।[29]

ਮਨੁੱਖੀ ਹੋਂਦ ਦਾ ਆਧਾਰ ਬ੍ਰਹਮ ਹੀ ਹੈ, ਪ੍ਰੰਤੂ ਮਨੁੱਖ ਇਸ ਸੰਸਾਰ ਵਿਚ ਆ ਕੇ ਮਾਇਆ ਅਤੇ ਮੋਹ ਦੇ ਵਿਕਾਰਾਂ ਵਿਚ ਫਸ ਜਾਂਦਾ ਹੈ।[30] ਇਸ ਤਰ੍ਹਾਂ ਉਹ ਪਰਮ ਸਤਿ ਦੇ ਪ੍ਰਕਾਸ਼ ਦੀ ਥਾਂ ਕੂੜ ਦੇ ਜਾਲ ਵਿਚ ਗ੍ਰਸਤ ਹੋ ਜਾਂਦਾ ਹੈ ਮਨੁੱਖ ਮਨ ਅਤੇ ਮਾਇਆ ਦੇ ਵੱਸ ਪੈ ਕੇ ਸੰਸਾਰਕ ਦਾਤਾਂ ਦਾ ਲਾਲਚ ਕਰਨ ਲੱਗ ਜਾਂਦਾ ਹੈ। ਉਸ ਨੂੰ ਇਸ ਗੱਲ ਦਾ ਵੀ ਗਿਆਨ ਨਹੀਂ ਰਹਿੰਦਾ ਕਿ ਸਾਰੇ ਪਦਾਰਥ ਉਸ ਪਰਮਾਤਮਾ ਦੇ ਹੀ ਪੈਦਾ ਕੀਤੇ ਹੋਏ ਹਨ।[31] ਇਹ ਮਨੁੱਖੀ ਸਰੀਰ ਅਤੇ ਪਦਾਰਥ ਸਭ ਨਾਸ਼ਵਾਨ ਹਨ।[32] ਇਹ ਛਿੰਨ-ਭੰਗਰ ਖੁਸ਼ੀਆਂ ਹੀ ਦੇ ਸਕਦੇ ਹਨ। ਇਹ ਪਰਮ-ਆਨੰਦ ਦਾ ਅਨੁਭਵ ਕਰਾਉਣ ਦੀ ਸਮਰਥਾ ਨਹੀਂ ਰੱਖਦੇ।

ਕਬੀਰ ਜੀ ਨੇ ਮਨੁੱਖ ਦੀਆਂ ਵੱਖਰੀਆਂ ਵੱਖਰੀਆਂ ਅਵਸਥਾਵਾਂ ਦਾ ਵਰਣਨ ਕੀਤਾ ਹੈ। ਬਾਰਾਂ ਵਰ੍ਹੇ ਤਾਂ ਬਚਪਨ ਵਿਚ ਹੀ ਲੰਘ ਗਏ। ਵੀਹਾਂ ਵਰ੍ਹਿਆਂ ਤੀਕ ਕੋਈ ਤਪ ਨਾ ਸਾਧਿਆ ਤੀਹਾਂ ਵਰ੍ਹਿਆਂ ਤੀਕ ਕਿਸੇ ਦੇਵਤੇ ਦੀ ਪੂਜਾ ਨਾ ਕੀਤੀ। ਜਦੋਂ ਬੁੱਢੇ ਹੋ ਗਏ ਫਿਰ ਪਛਤਾਵਾ ਲਗਾ। ਸਾਰਾ ਜਨਮ 'ਮੇਰੀ', 'ਮੇਰੀ' ਕਰਦੇ ਹੀ ਬੀਤ ਗਇਆ:

ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨਾ ਕੀਓ॥

ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ॥

ਮੇਰੀ ਮੇਰੀ ਕਰਤੇ ਜਨਮੁ ਗਇਓ॥ ਸਾਇਰੁ ਸੋਖਿ ਭੁਜੰ ਬਲਇਓ॥ ਰਹਾਉ॥

(ਰਾਗ ਆਸਾ, ਪੰਨਾ 479)

ਕਬੀਰ ਜੀ ਨੇ ਥਾਂ ਥਾਂ ਤੇ ਮਨੁੱਖ ਨੂੰ ਨਾਮ ਸਿਮਰਨ[33] ਅਤੇ ਗੁਰੂ ਦੀ ਸਿੱਖਿਆ ਅਨੁਸਾਰ ਜੀਵਨ-ਜਿਉਣ ਦਾ ਉਪਦੇਸ਼ ਦਿੱਤਾ ਹੈ। ਕਿਉਂਕਿ ਇਸ ਸੰਸਾਰ ਵਿਚ ਕੀਤੇ ਕਰਮਾਂ ਦਾ ਲੇਖਾ ਨਿਰੰਕਾਰ ਦੇ ਦਰਬਾਰ ਵਿਚ ਦੇਣਾ ਪੈਣਾ ਹੈ।

(ੳ) ਕਬੀਰ ਜੋਰੀ ਕੀਏ ਜੁਲਮੁ ਹੈ, ਕਹਤਾ ਨਾਉ ਹਲਾਲੁ॥

ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥

(ਸ਼ਲੋਕ-187, ਪੰਨਾ 1374)

(ਅ) ਕਬੀਰ ਜੋਰੁ ਕੀਆ ਸੋ ਜੁਲਮੁ ਹੈ, ਲੇਇ ਜਬਾਬੁ ਖੁਦਾਇ॥

ਦਫਤਰਿ ਲੇਖਾ ਨੀਕਸੈ, ਮਾਰ ਮੁਹੈ ਮੁਹਿ ਖਾਇ॥

(ਸ਼ਲੋਕ-200, ਪੰਨਾ 1374)

ਇਸ ਕਰਕੇ ਮਨੁੱਖ ਨੂੰ ਕੋਈ ਅਜਿਹਾ ਕਰਮ ਨਹੀਂ ਕਰਨਾ ਚਾਹੀਦਾ ਜਿਸ ਕਾਰਣ ਉਸ ਨੂੰ ਅੰਤ ਪਛਤਾਉਣਾ ਪਵੇ।

ਪਰਮਾਤਮਾ ਜਿਨ੍ਹਾਂ ਪੁਰਸ਼ਾਂ ਤੇ ਮਿਹਰਬਾਨ ਹੁੰਦਾ ਹੈ[33], ਉਹ ਸੰਸਾਰ ਵਿਚ ਰਹਿੰਦਿਆਂ ਵੀ ਮੁਰਗਾਬੀ ਵਾਂਗ ਇਸ ਤੋਂ ਨਿਰਲੇਪ ਰਹਿੰਦੇ ਹਨ ਉਹ ਗ੍ਰਿਹਸਥ ਵਿਚ ਵਿਚਰਦਿਆਂ ਵੀ ਪਰਮ-ਆਨੰਦ ਨੂੰ ਪ੍ਰਾਪਤ ਕਰਨ ਵਿਚ ਸਫ਼ਲ ਹੋ ਜਾਂਦੇ ਹਨ।

ਮਨੁੱਖ ਦਾ ਅਸਲ ਜੀਵਨ ਉਦੇਸ਼ ਕੇਵਲ ਨਾਮ-ਸਿਮਰਨ ਨਹੀਂ ਸਗੋਂ ਪ੍ਰਭੂ ਨਾਮ ਵਿਚ ਜਿਉਣਾ ਹੈ ਨਾਮ ਤੋਂ ਬਿਨਾਂ ਮਨੁੱਖੀ ਜੀਵਨ ਸਹੀ ਅਰਥਾਂ ਵਿਚ ਜੀਵਨ ਨਹੀਂ ਕਿਹਾ ਜਾ ਸਕਦਾ।

ਭਗਤ ਕਬੀਰ ਨੇ ਮਨੁੱਖ ਨੂੰ ਧਾਰਮਿਕ ਅਤੇ ਅਧਿਆਤਮਿਕ ਜੀਵਨ-ਕੀਮਤਾਂ ਦੇ ਨਾਲ ਨਾਲ ਉਚੀਆਂ ਨੈਤਿਕ ਤੇ ਸਦਾਚਾਰਕ ਕੀਮਤਾਂ ਨਾਲ ਸੰਪੰਨ ਕਰਨ ਦਾ ਯਤਨ ਕੀਤਾ ਹੈ। ਉਨ੍ਹਾਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨੂੰ ਧਾਰਮਿਕ ਜੀਵਨ ਵਿਚ ਸਭ ਤੋਂ ਵੱਡੀ ਰੁਕਾਵਟ ਕਿਹਾ ਹੈ। ਕਬੀਰ ਜੀ ਨੇ ਦਿਖਾਵੇ ਦੇ ਜਾਂ ਭੇਖਧਾਰੀ ਹਿੰਦੂਆਂ, ਜੋਗੀਆਂ, ਮੁਸਲਮਾਨਾਂ ਦੀ ਕਰੜੀ ਆਲੋਚਨਾ ਕੀਤੀ ਹੈ।[35] ਉਨ੍ਹਾਂ ਨੇ ਅੰਤ੍ਰੀਵ ਜਾਂ ਮਨ ਦੀ ਸ਼ੁੱਧੀ ਨੂੰ ਵਧੇਰੇ ਜ਼ਰੂਰੀ ਸਵੀਕਾਰ ਕੀਤਾ ਹੈ।[36] ਮਨੁੱਖ ਨੂੰ ਹਿੰਦੂ, ਮੁਸਲਮਾਨ, ਜੈਨੀ ਜਾਂ ਜੋਗੀ ਹੋਣ ਦੀ ਥਾਂ ਨੇਕ ਅਤੇ ਸਦਾਚਾਰਕ ਮਨੁੱਖ ਹੋਣਾ ਚਾਹੀਦਾ ਹੈ।

ਕਬੀਰ ਜੀ ਦੇ ਵਿਚਾਰ ਅਨੁਸਾਰ ਇਹ ਸਮੂਹ ਨਾਮ-ਰੂਪਾਤਮਕ ਪਾਸਾਰੇ ਵਿਚ ਕੁੱਝ ਵੀ ਸਥਿਰ ਅਤੇ ਸਦੀਵੀ ਨਹੀਂ। ਇਹ ਸਾਰਾ ਸੰਸਾਰ ਨਾਸ਼ਵਾਨ ਹੈ। ਇਸ ਕਰਕੇ ਸਦਾ-ਸਥਿਰ ਰਹਿਣ ਵਾਲੇ ਉਸ ਅਕਾਲ-ਪੁਰਖ ਦਾ ਨਾਮ ਸਿਮਰਨ ਹੀ ਮਨੁੱਖ ਦਾ ਮੁਖ ਪ੍ਰਯੋਜਨ ਹੋਣਾ ਚਾਹੀਦਾ ਹੈ ਇਸ ਨਾਲ ਹੀ ਮਨੁੱਖੀ ਜੀਵਨ ਸਫ਼ਲ ਹੋ ਸਕਦਾ ਹੈ।

### (ਸ) ਕਬੀਰ ਕਾਵਿ ਵਿਚ 'ਮੁਕਤੀ' ਦਾ ਸੰਕਲਪ:—

ਮੁਕਤੀ ਹੈ ਆਵਾਗਵਨ ਦੇ ਚੱਕਰ ਤੋਂ ਜਾਂ ਮਾਇਆ ਦੇ ਬੰਧਨ ਤੋਂ ਛੁਟਕਾਰਾ ਪਾਉਣਾ ਲਗਭਗ ਸਾਰੇ ਹੀ ਭਾਰਤੀ ਚਿੰਤਕ ਸੰਗਤੀ ਰਖਦੇ ਹਨ ਕਿ ਮੁਕਤੀ (ਮੁਕਸ਼) ਜਨਮ ਮਰਨ ਤੋਂ ਛੁਟਕਾਰਾ ਹੈ।[37] ਮੁਕਤੀ ਕਲੇਸ਼ ਤੋਂ ਛੁਟਕਾਰਾ ਹੈ ਜੁ ਅਵਿਦਿਆ ਕਰਕੇ ਹੁੰਦਾ ਹੈ।[38] ਸਮੂਹ ਦੁਖਾਂ ਦੀ ਨਵਿੱਤੀ ਮੁਕਤੀ ਹੈ।[39] ਸੋ ਮੁਕਤੀ ਆਤਮਾ ਦੀ ਉਹ ਅਵਸਥਾ ਹੈ ਜਿਹੜੀ ਬ੍ਰਹਮ ਦੀ ਹੈ।

ਭਾਰਤੀ ਦਰਸ਼ਨ ਮਨੁੱਖੀ ਜੀਵਨ ਦੇ ਚਾਰ ਉਦੇਸ਼ ਮੰਨਦਾ ਹੈ। ਧਰਮ, ਅਰਥ, ਕਾਮ ਅਤੇ ਮੋਕਸ਼ ਇਨ੍ਹਾਂ ਨੂੰ ਚਾਰ ਪੁਰਸਾਰਥ ਵੀ ਕਿਹਾ ਗਿਆ ਹੈ। ਸੰਸਾਰ ਦੁਖਾਂ ਦਾ ਘਰ ਹੈ, ਮਨੁੱਖਾ ਨੂੰ ਵਾਰ ਵਾਰ ਜਨਮ ਲੈਣਾ ਪੈਂਦਾ ਹੈ ਅਜਿਹੇ ਦੁਖਾਂ ਕਲੇਸ਼ਾਂ ਤੋਂ ਛੁਟਕਾਰਾ ਪਾਉਣ ਦੇ ਵਿਚਾਰ ਨੇ ਮੁਕਤੀ ਦੇ ਸਿਧਾਂਤ ਨੂੰ ਜਨਮ ਦਿੱਤਾ।

ਮੁਕਤੀ ਲਈ ਮੋਖ ਮੋਕਸ਼, ਅਮਰ-ਪਦ, ਨਿਰਵਾਣ, ਪਰਮ-ਪਦ, ਚਉਥ-ਪਦ, ਬੰਦਿ-ਖਲਾਸੀ ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਮਨੁੱਖੀ ਸਰੀਰ ਪੰਜਾਂ ਤੱਤਾਂ ਤੋਂ ਬਣਿਆ ਹੈ। ਬ੍ਰਹਮ ਦਾ ਆਂਸਿਕ ਰੂਪ ਆਤਮਾ ਇਸ ਵਿਚ ਨਿਵਾਸ ਕਰਦੀ ਹੈ। ਬ੍ਰਹਮ-ਰੂਪ ਹੋਣ

ਕਾਰਣ ਇਹ ਆਤਮਾ ਸਦਾ ਮੁਕਤ ਅਵਸਥਾ ਵਿਚ ਹੁੰਦੀ ਹੈ। ਸੰਸਾਰਕ ਮਾਇਆ ਦਾ ਪਰਦਾ ਇਸ ਦੇ ਸਤਿ ਸਰੂਪ ਨੂੰ ਢਕ ਲੈਂਦਾ ਹੈ। ਇਸ ਪਰਦੇ ਤੋਂ ਛੁਟਕਾਰੇ ਦਾ ਨਾਂ ਹੀ 'ਮੁਕਤੀ' ਹੈ। ਕਬੀਰ ਜੀ ਸੰਸਾਰ ਵਿਚ ਰਹਿੰਦਿਆਂ ਹੀ ਇਸ ਤੋਂ ਮੁਕਤ ਹੋਣ ਦੀ ਸਿਖਿਆ ਦਿੰਦੇ ਹਨ। ਡਾ. ਅਜੀਤ ਸਿੰਘ ਸਿੱਕਾ ਅਨੁਸਾਰ, 'ਮੁਕਤੀ ਉਹ ਅਵਸਥਾ ਹੈ ਜਿੱਥੇ ਉਹ ਇਕ ਪਾਸੇ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ ਅਤੇ ਦੂਜੇ ਪਾਸੇ ਗੁਰੂ-ਉਪਦੇਸ਼ ਦੁਆਰਾ ਵਾਹਿਗੁਰੂ ਵਿਚ ਲੀਨ ਹੋ ਸਕਦਾ ਹੈ।[40]

ਕਬੀਰ ਜੀ ਅਨੁਸਾਰ ਮੁਕਤੀ ਪਰਮਾਤਮਾ ਵਿਚ ਲੀਨਤਾ ਦੀ ਭਾਵਨਾ ਦਾ ਦੂਜਾ ਨਾਂ ਹੈ[41] ਉਸ ਤੋਂ ਵਿਧਰਹਣਾ ਮੁਕਤੀ ਨਹੀਂ:

ਜਉ ਤੁਮ ਮੋਕਉ ਦੂਰਿ ਕਰਤ ਹਉ, ਤਉ ਤੁਮ ਮੁਕਤਿ ਬਤਾਵਹੁ ॥
ਏਕ ਅਨੇਕ ਹੋਇ ਰਹਿਓ ਸਗਲ, ਮਹਿ ਅਬ ਕੈਸੇ ਭਰਮਾਵਹੁ ॥
ਰਾਮ, ਮੋ ਕਉ ਤਾਰਿ, ਕਹਾਂ ਲੈ ਜਈ ਹੈ ॥
ਸੋਧਉਂ, ਮੁਕਤਿ ਕਹਾ ਦੇਉ ਕੈਸੀ, ਕਰਿ ਪ੍ਰਸਾਦੁ ਮੋਹਿ ਪਾਈ ਹੈ ॥
ਤਾਰਨੁ ਤਰਨੁ ਤਬੈ ਲਗੁ ਕਹੀਐ, ਜਬ ਲਗੁ ਤਤੁ ਨ ਜਾਨਿਆ ॥ ਰਹਾਉ ॥
ਅਬ ਤਉ ਬਿਗਲ ਭਏ ਘਟ ਹੀ ਮਹਿ, ਕਹਿ ਕਬੀਰ ਮਨੁ ਮਾਨਿਆ ॥

(ਰਾਗ ਮਾਰੂ, ਪੰਨਾ 1102)

ਕਬੀਰ ਜੀ ਦਾ ਮੁਕਤੀ ਤੋਂ ਭਾਵ ਕਿਸੇ ਬੈਕੁੰਠ ਜਾਂ ਸਵਰਗ ਦੀ ਪ੍ਰਾਪਤੀ ਨਹੀਂ। ਉਨ੍ਹਾਂ ਅਨੁਸਾਰ ਇਸ ਸੰਸਾਰ ਵਿਚ ਮਾਇਆ ਦੇ ਬੰਧਨ ਵਿਚ ਵਿਚਰਦਿਆਂ ਇਸ ਬੰਧਨ ਤੋਂ ਮੁਕਤ ਹੋ ਪਰਮਾਤਮਾ ਵਿਚ ਲੀਨ ਹੋਣਾ ਹੀ ਮੁਕਤੀ ਹੈ ਭਾਰਤੀ ਦਰਸ਼ਨ ਵਿਚ ਮੁਕਤੀ ਤਿੰਨ ਪ੍ਰਕਾਰ ਦੀ ਮੰਨੀ ਗਈ ਹੈ। ਜੀਵਨ-ਮੁਕਤ, ਵਿਦੇਹ ਮੁਕਤ, ਨਿੱਤ ਮੁਕਤ। ਇਨ੍ਹਾਂ ਤਿੰਨਾਂ ਧਾਰਨਾਵਾਂ ਵਿਚੋਂ ਕਬੀਰ ਜੀ ਨੇ ਜੀਵਨ-ਮੁਕਤ ਵਿਅਕਤੀ ਜਾਂ ਅਵਸਥਾ ਨੂੰ ਆਪਣੀ ਵਿਚਾਰਧਾਰਾ ਵਿਚ ਮੁੱਖ-ਸਥਾਨ ਦਿੱਤਾ ਹੈ। ਇਸ ਦੇ ਨਾਲ ਮੁਕਤੀ ਪ੍ਰਤੀ ਉਨ੍ਹਾਂ ਦਾ ਸੰਕਲਪ ਵਿਅਕਤੀਗਤ ਅਤੇ ਨਿੱਜੀ ਦੀ ਥਾਂ ਸਮੂਹਿਕ ਜਾਂ ਸਮਾਜਿਕ ਹੈ ਉਨ੍ਹਾਂ ਦੇ ਵਿਚਾਰ ਵਿਚ ਉਹੀ ਵਿਅਕਤੀ ਸੱਚਾ ਮਨੁੱਖ ਅਖਵਾਉਣ ਦੇ ਯੋਗ ਹੈ ਜੋ ਆਪ ਮੁਕਤ ਹੋਣ ਦੇ ਨਾਲ ਨਾਲ ਦੂਸਰਿਆਂ ਦੀ ਮੁਕਤੀ ਲਈ ਵੀ ਯਤਨ-ਸ਼ੀਲ ਹੁੰਦਾ ਹੈ।

ਮੁਕਤੀ-ਪ੍ਰਾਪਤੀ ਲਈ ਆਪ ਨੇ ਦਿਖਾਵੇ ਦੇ ਕਰਮ ਕਾਂਡ ਨੂੰ ਪ੍ਰਵਾਣ ਨਹੀਂ ਕੀਤਾ।[42] ਅਸਲੀ ਮੁਕਤੀ ਸਤਿਗੁਰੂ ਦੇ ਸਿਮਰਨ ਵਿਚ ਹੈ। ਕੇਵਲ ਗੱਲਾਂ ਬਾਤਾਂ ਨਾਲ ਇਹ ਅਵਸਥਾ ਪ੍ਰਾਪਤ ਕਰਨੀ ਸੰਭਵ ਨਹੀਂ ਹੈ। ਇਸ ਲਈ ਤਾਂ ਸੱਚ ਦੀ ਕਮਾਈ ਕਰਨੀ ਅਤੇ ਸੱਚਾ ਜੀਵਨ ਜਿਉਣਾ ਪਵੇਗਾ। ਅੰਤ੍ਰੀਵ ਨਿਰਮਲਤਾ ਲਈ ਬਾਹਰਲੇ ਆਚਾਰ ਸਹਾਈ ਨਹੀਂ ਹੁੰਦੇ:

ਨਗਨ ਫਿਰਤ ਜੌ ਪਾਈਐ ਜੋਗੁ ॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀਂ ਚੀਨਸਿ ਆਤਮਰਾਮ ॥ ਰਹਾਉ ॥ (ਰਾਗ ਗਉੜੀ, ਪੰਨਾ 324)

ਘਰ ਵਾਰ ਤਿਆਗ ਕੇ ਜੰਗਲ ਵਿਚ ਜਾਣ ਦਾ ਕੋਈ ਲਾਭ ਨਹੀਂ ਜੇ ਮਨ ਵਿਚੋਂ ਵਿਕਾਰ ਨਾ ਦੂਰ ਹੋਣ:

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥

(ਰਾਗ ਬਿਲਾਵਲੁ, ਪੰਨਾ 855)

ਮਨ ਨੂੰ ਵਸ ਕਰਨ ਲਈ ਘਰ ਛਡ ਕੇ ਬਨ ਵਿਚ ਜਾਣ ਦੀ ਲੋੜ ਨਹੀਂ:

ਬਨਿਹ ਬਸੈ ਕਿਉ ਪਾਈਐ, ਜਉ ਲਉ ਮਨਹੁ ਨ ਤਜਹਿ ਬਿਕਾਰ ॥
ਜਿਹ ਘਰੁ ਬਨੁ ਸਮਸਰਿ ਕੀਆ, ਤੇ ਪੂਰੇ ਸੰਸਾਰ ॥

(ਰਾਗ ਮਾਰੂ, ਪੰਨਾ 1101)

ਮਨ ਪੁਰ ਵਸੀਕਾਰ ਕਰਨਾ ਆਤਮ-ਉੱਨਤੀ ਲਈ ਅਤਿ ਲੋੜੀਂਦਾ ਕਦਮ ਹੈ।[43]

ਮੁਕਤੀ ਲਈ ਸਭ ਤੋਂ ਜ਼ਰੂਰੀ ਚੀਜ਼ ਪਰਮਾਤਮਾ ਦਾ ਹੁਕਮ, ਬਖਸ਼ਿਸ਼ ਜਾਂ ਮਿਹਰ ਹੈ। ਉਹ ਸਰਬ ਸ਼ਕਤੀਮਾਨ ਪਰਮਾਤਮਾ ਜਿਸ ਉਪਰ ਵੀ ਆਪਣੀ ਮਿਹਰ ਕਰਦਾ ਹੈ, ਉਹ ਪੁਰਸ ਕੰਵਲ ਵਾਂਗ ਮਾਇਆ ਵਿਚ ਰਹਿੰਦਿਆਂ ਵੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਮੁਕਤ ਅਵਸਥਾ ਪ੍ਰਾਪਤ ਕਰਨ ਲਈ ਸੰਸਾਰਕ ਪਦਾਰਥਾਂ ਦਾ ਤਿਆਗ ਕਰਨ ਅਤੇ ਪ੍ਰਭੂ ਦਾ ਸਿਮਰਨ ਕਰਨ ਦੀ ਸਿੱਖਿਆ ਦਿੱਤੀ ਗਈ ਹੈ। ਸੰਸਾਰ ਪਦਾਰਥ ਅਤੇ ਉਨ੍ਹਾਂ ਦੀ ਪ੍ਰਾਪਤੀ ਮਨੁੱਖ ਵਿਚ ਹਉਮੈਂ ਪੈਦਾ ਕਰਦੇ ਹਨ ਅਤੇ ਇਹ ਹਉਮੈਂ ਮੁਕਤੀ ਦੇ ਰਾਹ ਵਿਚ ਵਡੀ ਰੁਕਾਵਟ ਬਣਦੀ ਹੈ:

ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂੰ ॥

(ਸ਼ਲੋਕ-204, ਪੰਨਾ 1374)

ਸਦਾਚਾਰ ਦੇ ਨੀਂਹ ਪੁਰ ਆਤਮਿਕ ਜੀਵਨ ਉਸਰਦਾ ਹੈ, ਇਹ ਸਮਝਾਂਦੇ ਹੋਏ ਕਬੀਰ ਜੀ ਕਹਿੰਦੇ ਹਨ:

ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨ ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥

(ਕੇਦਾਰਾ, ਪੰਨਾ 1123)

ਇਸ ਤਰ੍ਹਾਂ, ਹਉਮੈਂ ਦਾ ਤਿਆਗ ਕਰਕੇ, ਮਾਇਆ ਦੇ ਬੰਧਨ 'ਚੋਂ ਨਿਕਲਕੇ, ਗੁਰੂ ਦੀ ਸਿੱਖਿਆ ਗ੍ਰਹਿਣ ਕਰਕੇ ਸ਼ਬਦ ਅਤੇ ਨਾਮ ਦੀ ਕਮਾਈ ਕਰਕੇ[44], ਪਰਮਾਤਮਾ ਦੀ ਮਿਹਰ[45] ਨਾਲ ਮਨੁੱਖੀ ਆਤਮਾ, ਮਹਾਤਮਾ ਦੀ ਅਵਸਥਾ ਨੂੰ ਪਾਰ ਕਰਦੀ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ।



 

(ਹ) ਕਬੀਰ ਕਾਵਿ ਵਿਚ ਸਾਧਨਾ ਮਾਰਗ:—

ਕਬੀਰ ਜੀ ਸਮੁੱਚੇ ਜਗਤ ਦੇ ਪਸਾਰੇ ਪਿੱਛੇ ਇਕ ਚੇਤਨ ਸੱਤਾ ਦੀ ਹੋਂਦ ਨੂੰ ਸਿਧਾਂਤਕ ਰੂਪ ਵਿਚ ਸਵੀਕਾਰ ਕਰਦੇ ਹਨ। ਉਹ ਮਨੁੱਖੀ ਜੀਵਨ ਦਾ ਪਰਮ-ਉਦੇਸ਼, ਪਰਮ-ਪਦ ਦੀ ਪ੍ਰਾਪਤੀ ਨੂੰ ਮੰਨ ਦੇ ਹਨ। ਪਰਮ-ਸਤਿ ਦੀ ਪ੍ਰਾਪਤੀ ਲਈ ਮਨੁੱਖ ਵਲੋਂ ਮਨ, ਬਚਨ ਅਤੇ ਕਰਮ ਰਾਹੀਂ ਯਤਨਾਂ ਨੂੰ 'ਸਾਧਨਾ ਦੀ ਸੰਗਿਆ ਪ੍ਰਦਾਨ ਕੀਤੀ ਗਈ ਹੈ। ਸਿੱਧੀ ਅਰਥਾਤ ਫਲ ਦੀ ਪ੍ਰਾਪਤੀ ਦੇ ਮਨੋਰਥ ਨਾਲ ਜੋ ਕੰਮ ਕੀਤਾ ਜਾਂਦਾ ਹੈ, ਉਸ ਦਾ ਨਾਂ ਸਾਧਨਾ ਹੈ।[46] ਇਹ ਵਿਚਾਰ ਵਧੇਰੇ ਸਪਸ਼ਟ ਨਹੀਂ ਹੈ ਕਿਉਂਕਿ ਫਲ ਦੀ ਪ੍ਰਾਪਤੀ ਅਧਿਆਤਮਿਕ ਖੇਤਰ ਵਿਚ ਵਿਸ਼ੇਸ਼ ਮਹੱਤਾ ਨਹੀਂ ਰਖਦੀ। ਡਾ. ਰਾਮ ਜੀ ਲਾਲ ਸਹਾਇਕ ਅਨੁਸਾਰ, 'ਮੂਲ-ਤੱਤ ਬ੍ਰਹਮ ਦੇ ਸਾਖਿਆਤਕਾਰ ਜਾਂ ਆਤਮਾ ਦੀ ਸ਼ੁੱਧ ਸਰੂਪ ਵਿਚ ਸਥਿਤੀ ਲਈ ਸਾਧਕ (ਜਿਗਆਸੂ) ਨੂੰ ਕਈ ਤਰ੍ਹਾਂ ਦੀਆਂ ਕੋਸ਼ਿਸ਼ਾਂ ਘਾਲਣਾਵਾਂ ਤੇ ਯਤਨ ਕਰਨੇ ਪੈਂਦੇ ਹਨ ਜਿਨ੍ਹਾਂ ਨੂੰ ਸਾਧਨਾ ਦਾ ਨਾਉਂ ਦਿੱਤਾ ਜਾਂਦਾ ਹੈ।[47]

ਹਰ ਧਰਮ ਦੇ ਸਾਧਾਰਣ ਰੂਪ ਵਿਚ ਦੋ ਅੰਗ ਹੁੰਦੇ ਹਨ। ਪਹਿਲਾ ਉਸ ਦਾ ਦਾਰਸ਼ਨਿਕ ਪੱਖ ਦੂਸਰਾ ਉਸ ਦੀ ਵਿਚਾਰਧਾਰਾ ਦੁਆਰਾ ਨਿਰਧਾਰਿਤ ਲਕਸ਼ਾਂ ਦੀ ਪ੍ਰਾਪਤੀ ਦਾ ਮਾਰਗ। ਅਧਿਆਤਮਿਕ ਖੇਤਰ ਵਿਚ ਧਰਮ ਦਾ ਕ੍ਰਿਆਤਮਿਕ ਪਹਿਲੂ ਸਾਧਨਾ ਮਾਰਗ ਕਹਾਉਂਦਾ ਹੈ। ਡਾ. ਸ਼ੇਰ ਸਿੰਘ ਅਨੁਸਾਰ, 'ਕਿਸੇ ਮਤ ਦੇ ਇਲਮੀ ਪਹਿਲੂਆਂ ਵਿਚ ਭੇਦ ਬਹੁਤ ਪੁਰਾਣਾ ਹੈ। ਇਕ ਪਹਿਲੂ ਸਿਧਾਂਤ ਫਿਲਾਸਫੀ ਹੈ ਅਤੇ ਦੂਜਾ ਪਹਿਲੂ ਹੈ ਮਾਰਗ—ਉਸ ਫਿਲਾਸਫੀ ਨੂੰ ਜਿਉਣ ਦਾ ਢੰਗ। ਦੂਜਾ ਪੱਖ ਹੁੰਦਾ ਹੈ ਮਾਰਗ (ਗਾਡੀ ਰਾਹ, ਪੰਥ, ਪੰਧ) ਤਾਂ ਜੋ ਉਸ ਗਾਡੀਰਾਹ ਉਤੇ ਚਲ ਕੇ ਹਰ ਕੋਈ ਬੇਖਟਕੇ ਤੌਂ ਨਿਸ਼ਚਿਤ ਹੋਕੇ ਸਿਧਾਂਤ ਪੱਖ ਵਿਚ ਦੱਸੀ ਗਈ ਮੁਕਤੀ ਨੂੰ ਪ੍ਰਾਪਤ ਕਰ ਸਕੇ। ਇਹ ਦੋ ਪੱਖ ਹਰ ਇਕ ਮਤ ਵਿਚ ਹੁੰਦੇ ਹਨ।[48]

ਭਗਤ ਕਬੀਰ ਦੀ ਬਾਣੀ ਦੁਆਰਾ ਪ੍ਰਯੁਕਤ ਕੀਤੇ ਸਾਧਨਾ ਮਾਰਗ ਦਾ ਵਰਣਨ ਆਰੰਭ ਕੀਤਾ ਜਾਵੇ, ਉਨ੍ਹਾਂ ਤੋਂ ਪੂਰਵਲੇ ਸਮੇਂ ਵਿਚ ਪ੍ਰਚਲਿਤ ਸਾਧਨਾ-ਮਾਰਗ ਦਾ ਪਿਛੋਕੜ ਸਮਝਣਾ ਆਵੱਸ਼ਕ ਹੈ। ਕਬੀਰ ਜੀ ਮਧ-ਕਾਲੀਨ ਭਗਤੀ ਲਹਿਰ ਨਾਲ ਸੰਬੰਧਿਤ ਹਨ। ਇਸ ਕਾਰਣ ਉਨ੍ਹਾਂ ਦਾ ਸਾਧਨਾ ਮਾਰਗ ਭਗਤੀ ਲਹਿਰ ਦੇ ਕਵੀਆਂ ਜਿਵੇਂ ਰਵਿਦਾਸ, ਗੁਰੂ ਨਾਨਕ ਆਦਿ ਨਾਲ ਮਿਲਦਾ ਜੁਲਦਾ ਹੈ। ਡਾ. ਗੋਬਿੰਦ ਤ੍ਰਿਗੁਣਾਇਤ ਅਨੁਸਾਰ, 'ਸਾਡੀ ਪੱਕੀ ਧਾਰਣਾ ਹੈ ਕਿ ਉਨ੍ਹਾਂ ਨੇ (ਕਬੀਰ, ਗੁਰੂ ਨਾਨਕ ਆਦਿ) ਤਿੰਨਾਂ ਸਾਧਨਾਵਾਂ (ਗਿਆਨ, ਯੋਗ, ਭਗਤੀ) ਦਾ ਸਮਨਵੇ ਕਰਕੇ ਅਤੇ ਉਸ ਦਾ ਸਹਿਜੀਕਰਣ ਕਰਕੇ ਇਕ ਨਵੇਂ ਸਾਧਨਾ-ਮਾਰਗ ਨੂੰ ਪ੍ਰਚਾਰਿਆ। ਉਸਨੂੰ ਅਸੀਂ ਸਹਿਜ ਸਾਧਨਾ ਦਾ ਨਾਂ ਦੇ ਸਕਦੇ ਹਾਂ।'[49]

ਕਬੀਰ ਜੀ ਤੋਂ ਪਹਿਲਾਂ ਦੇ ਸਮੇਂ ਵਿਚ ਗਿਆਨ, ਯੋਗ ਅਤੇ ਭਗਤੀ-ਮਾਰਗ ਦੀ ਸਮੇਂ ਸਮੇਂ ਪ੍ਰਧਾਨਤਾ ਰਹੀ ਹੈ। ਸ੍ਰੀਮਦ ਭਗਵਦ ਗੀਤਾ ਵਿਚ ਤਿੰਨਾਂ ਮਾਰਗਾਂ ਦਾ ਸਮਨਵੇ ਕਰਕੇ 'ਗਿਆਨ-ਭਗਤੀ-ਕਰਮ-ਮਾਰਗ' ਦਾ ਨਿਰੂਪਣ ਕੀਤਾ ਮਿਲਦਾ ਹੈ। ਕਬੀਰ ਜੀ ਨੇ ਬੌਧਿਕ ਵਿਸ਼ਲੇਸ਼ਣ ਦੇ ਮਾਰਗ ਨੂੰ ਸਵੀਕਾਰ ਨਹੀਂ ਕੀਤਾ। ਉਨ੍ਹਾਂ ਕਰਮ-ਕਾਂਡਾਂ ਨੂੰ ਵੀ ਮਾਨਤਾ ਪ੍ਰਦਾਨ ਨਹੀਂ ਕੀਤੀ। ਉਨ੍ਹਾਂ ਦਿਖਾਵੇ ਦੀ ਭਗਤੀ ਅਤੇ ਸਰੀਰਕ ਕਸ਼ਟਾਂ ਜਾਂ ਤਪਾਂ ਨੂੰ ਵੀ ਆਪਣੇ ਸਾਧਨਾਂ-ਮਾਰਗ ਦਾ ਅੰਗ ਨਹੀਂ ਬਣਾਇਆ।

ਕਬੀਰ ਜੀ ਨੇ ਆਪਣੇ ਤੋਂ ਪੂਰਵਲੇ-ਕਾਲ ਵਿਚ ਪ੍ਰਚਲਿਤ ਵੱਖ ਵੱਖ ਮਾਰਗਾਂ ਦੇ ਚੰਗੇ ਪੱਖਾਂ ਨੂੰ ਆਤਮ-ਸਾਤ ਕਰਕੇ ਇਕ ਅਜਿਹੇ ਮਾਰਗ ਦੀ ਨੀਂਹ ਰਖੀ, ਜਿਸ ਨੂੰ ਵੱਖ ਵੱਖ ਵਿਦਵਾਨਾਂ ਨੇ ਵੱਖ ਵੱਖ ਸੰਗਿਆਵਾਂ ਨਾਲ ਅਭਿਵਿਅਕਤ ਕੀਤਾ।

ਕਬੀਰ ਜੀ ਦੀ ਬਾਣੀ ਵਿਚ ਬ੍ਰਹਮ ਦੇ ਨਿਰਗੁਣ ਤੇ ਸਰਗੁਣ ਦੋਹਾਂ ਸਰੂਪਾਂ ਦਾ ਵਰਣਨ ਪ੍ਰਾਪਤ ਹੈ। ਇਸ ਕਰਕੇ ਉਨ੍ਹਾਂ ਦੇ ਸਾਧਨਾਂ ਨੂੰ 'ਨਾਮ ਸਾਧਨਾ' ਦੀ ਸੰਗਿਆ ਨਾਲ ਅਭਿਵਿਅਕਤ ਕਰਨਾ ਵਧੇਰੇ ਤਰਕਸ਼ੀਲ ਹੋਵੇਗਾ। ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਅਨੁਸਾਰ, 'ਮੱਧ ਯੁਗ ਦੀਆਂ ਸਾਰੀਆਂ ਧਰਮ-ਸਾਧਨਾਵਾਂ ਨੂੰ ਨਾਮ ਸਾਧਨਾਵਾਂ ਕਿਹਾ ਜਾ ਸਕਦਾ ਹੈ। ਭਾਵੇਂ ਸਰਗੁਣ ਭਗਤ ਹੋਣ ਜਾਂ ਭਾਵੇਂ ਨਿਰਗੁਣ ਸਾਧਨ ਹੋਣ, ਨਾਮ-ਜਾਪ ਬਾਰੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੈ। ਇਸ ਅਪਾਰ ਭਵ-ਸਾਗਰ ਵਿਚ ਮਾਤਰ ਨਾਮ ਹੀ ਤੁਲਹਾ ਹੈ...... ਇਹ ਨਾਮ ਰੂਪ ਦੀ ਉਪਾਸਨਾ ਮੱਧ ਕਾਲੀ ਭਗਤਾਂ ਦੀ ਆਪਣੀ ਵਿਸ਼ੇਸ਼ਤਾ ਹੈ।[50]

ਕਬੀਰ ਜੀ ਨੇ ਅਧਿਆਤਮਕਤਾ ਅਤੇ ਸਮਾਜਿਕਤਾ ਦੇ ਨਾਲ ਨਾਲ ਨੈਤਿਕ-ਸੰਪੰਨਤਾ ਨੂੰ ਵੀ ਆਪਣੇ ਨਾਲ ਜੋੜਿਆ ਹੈ। ਇਸ ਕਰਕੇ ਉਨ੍ਹਾਂ ਦਾ ਮਾਰਗ ਵਧੇਰੇ ਸਰਲ ਅਤੇ ਸਮਾਜਿਕ ਹੋਣ ਦੇ ਨਾਲ ਨਾਲ ਵਿਅਕਤੀ ਵਿਸ਼ੇਸ਼ ਲਈ ਵੀ ਲਾਹੇਵੰਦ ਸਿਧ ਹੁੰਦਾ ਹੈ। ਕਬੀਰ ਬਾਣੀ ਵਿਚ ਪ੍ਰਸਤੁਤ ਸਾਧਨਾ-ਮਾਰਗ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਪੂਰਵ ਨਾਨਕ ਕਾਲ ਦੇ ਪਰੰਪਰਾਗਤ ਸਾਧਨਾਂ ਮਾਰਗਾਂ ਬਾਰੇ ਸੰਖੇਪ ਜਿਹੀ ਵਿਚਾਰ ਕਰਾਂਗੇ।

### ਭਗਤੀ ਮਾਰਗ:—

ਸ੍ਰੀਮਦ ਭਗਵਦ ਗੀਤਾ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਭਗਤੀ ਮਾਰਗ ਨੂੰ ਸਾਧਨਾ-ਮਾਰਗ ਵਜੋਂ ਸ੍ਰੇਸ਼ਟ ਮੰਨਿਆ ਹੈ।[51] ਇਸੇ ਤਰ੍ਹਾਂ 'ਨਾਰਦ ਭਕਤਿ ਸੂਤਰ' ਦਾ ਇਹ ਸੂਤ੍ਰ ਬੜਾ ਪ੍ਰਸਿੱਧ ਹੈ, 'ਸਾਤੁ ਕਰਮ-ਗਯਾਨ-ਯੋਗੇ ਭਯੋ ਅਧਿਕਤਰਾ'।[52] ਇਸੇ ਤਰ੍ਹਾਂ ਇਕ ਹੋਰ ਸੂਤ੍ਰ ਦਾ ਅਰਥ ਹੈ ਕਿ ਪ੍ਰਭੂ ਪ੍ਰਤਿ ਪਰਮ-ਪ੍ਰੇਮ ਰੂਪ ਨੂੰ ਭਗਤੀ ਕਿਹਾ ਹੈ।[53] ਇਉਂ ਭਗਤੀ ਈਸ਼ਵਰ ਪ੍ਰਤਿ ਪ੍ਰੇਮ ਦਾ ਹੀ ਦੂਜਾ ਨਾਂ ਹੈ। ਇਸੇ ਪ੍ਰੇਮ ਵਿਚ ਸ਼ਰਧਾ-ਭਾਵ ਦਾ ਹੋਣਾ ਅਤਿ ਆਵੱਸ਼ਕ ਹੈ।

ਦੱਖਣ ਦੇ ਆਲਵਰ ਭਗਤਾਂ, ਰਾਮਾਨੁਜ ਨਿੰਬਾਰਕ, ਮਧੂ, ਵੱਲਭ, ਚੇਤਨਯ, ਰਾਮਾਨੰਦ, ਭਗਤੀ ਆਚਾਰੀਆਂ, ਕਬੀਰ, ਤੁਕਾਰਾਮ, ਰਾਮਦਾਸ, ਨਾਮਦੇਵ, ਨਿਰਗੁਣੀਏ ਸੰਤਾਂ ਅਤੇ ਤੁਲਸੀ ਦਾਸ ਜੀ ਸੂਰਦਾਸ ਜੀ, ਨਿਰਗੁਣੀਏ ਸੰਤਾਂ ਭਗਤਾਂ ਦੀ ਸਰਪ੍ਰਸਤੀ ਹੇਠ ਭਾਰਤ-ਭਰ ਵਿਚ ਇਕ ਭਗਤੀ ਅੰਦੋਲਨ ਪੈਦਾ ਹੋਇਆ ਹੈ।[54]

### ਕਰਮ ਮਾਰਗ:—

ਭਾਰਤੀ ਦਰਸ਼ਨ ਵਿਚ ਭਗਤੀ ਦੇ ਨਾਲ ਨਾਲ ਕਰਮਵਾਦ ਜਾਂ ਕਰਮ-ਮਾਰਗ ਦਾ ਵਰਣਨ ਵੀ ਹੁੰਦਾ ਰਿਹਾ ਹੈ। ਇਸ ਸਿੱਧਾਂਤ ਅਨੁਸਾਰ ਹਰ ਕੀਤੇ ਕਰਮ ਦਾ ਫਲ ਮਨੁੱਖ ਨੂੰ ਆਵੱਸ਼ ਹੀ ਮਿਲਦਾ ਹੈ। ਡਾ. ਉਮੇਸ਼ ਮਿਸ਼੍ਰ ਅਨੁਸਾਰ, 'ਇਸ ਜਨਮ ਤੋਂ ਪਹਿਲਾਂ ਤੇ ਪਿਛੋਂ ਵੀ ਜੀਵ ਦੀ ਹਸਤੀ ਕਾਇਮ ਰਹਿੰਦੀ ਹੈ, ਅਤੇ ਇਸ ਜੀਵ ਨੂੰ ਪਹਿਲਿਆਂ ਜਨਮਾਂ ਵਿਚ ਕੀਤੇ



 

ਕਰਮਾਂ ਦਾ ਫਲ ਭੁਗਤਣ ਲਈ ਸੰਸਾਰ ਵਿਚ ਆਉਣਾ ਪੈਂਦਾ ਹੈ, ਅਜਿਹੇ ਸਿਧਾਂਤਾਂ ਦਾ ਮੂਲ ਕਰਮਵਾਦ ਹੈ।[55] ਕਰਮ ਸ਼ਬਦ ਦੀ ਉਤਪੱਤੀ 'ਕ੍ਰਿ' ਧਾਤੂ ਤੋਂ ਹੋਈ ਹੈ ਜਿਸ ਦਾ ਅਰਥ ਹੈ 'ਕਰਨਾ'। ਕਰਮ-ਮਾਰਗ ਦੇ ਦੋ ਭੇਦ ਹਨ:

(1) ਕਰਮ ਕਾਂਡ ਜਿਸ ਵਿਚ ਧਾਰਮਿਕ ਰਹੁ ਰੀਤਾਂ ਅਨੁਸਾਰ ਯੋਗ ਅਤੇ ਦੂਸਰੀਆਂ ਰਸਮਾਂ ਨਿਭਾਈਆਂ ਜਾਂਦੀਆਂ ਹਨ।

(2) ਕਰਮ-ਯੋਗ ਜਾਂ ਕਰਮ ਯੋਗ-ਚਿੱਤ ਦੀ ਸ਼ੁੱਧੀ ਲਈ ਫਲ.ਦੀ ਇੱਛਾ ਤਿਆਗ ਕੇ ਪਰਉਪਕਾਰ ਵਾਸਤੇ ਕਰਮਾ ਦਾ ਕਰਨਾ ਆਪਣੇ ਫਰਜ਼ ਨਿਭਾਉਣ ਦੇ ਲਈ ਕਰਮ ਕਰਨ ਵਿਚ ਤਤਪਰ ਹੋਣਾ।[56]

ਪਰਮ ਸੁਆਰਥ ਲਈ ਨਿਸ਼ਕਾਮ ਕਰਮ ਕਰਨਾ ਹੀ ਕਰਮ ਯੋਗ ਹੈ। ਇਸੇ ਵਿਚਾਰ ਦਾ ਕ੍ਰਿਆਤਮਿਕ ਪੱਖ ਕਰਮ-ਮਾਰਗ ਹੈ।

**ਗਿਆਨ ਮਾਰਗ:—**

ਗਿਆਨ ਨੂੰ ਭਾਰਤੀ ਧਰਮ-ਸਾਧਨਾ ਵਿਚ ਇਕ ਅਤਿ ਮਹੱਤਵਪੂਰਨ ਸਾਧਨਾ ਵਜੋਂ ਪ੍ਰਵਾਣ ਕੀਤਾ ਜਾਂਦਾ ਰਿਹਾ ਹੈ। ਗਿਆਨ ਦੀ ਉਤਪੱਤੀ, ਗਿਆਨ ਦਾ ਖੇਤਰ, ਗਿਆਨ ਦਾ ਵਿਸਤਾਰ ਆਦਿ ਨੂੰ ਵਿਚਾਰਨ ਵਾਲੀ ਸਾਖਾ ਨੂੰ ਗਿਆਨ-ਮੀਮਾਂਸਾ ਕਿਹਾ ਜਾਂਦਾ ਹੈ। ਭਾਰਤ ਦੇ ਆਸਤਿਕ ਤੇ ਨਾਸਤਿਕ ਮਤਾਂ ਨੇ ਗਿਆਨ ਦੀ ਸ੍ਰੇਸ਼ਟਤਾ ਅਤੇ ਮਹਾਨਤਾ ਨੂੰ ਸਵੀਕਾਰ ਕੀਤਾ ਹੈ। ਨਿਆਇ ਦਰਸ਼ਨ, ਵਸਤੂ ਆਦਿ ਦੀ ਅਭਿਵਿਅਕਤੀ ਨੂੰ, ਗਿਆਨ ਮੰਨਦਾ ਹੈ। ਉਸ ਅਨੁਸਾਰ ਗਿਆਨ ਦੋ ਪ੍ਰਕਾਰ ਦਾ ਹੈ-ਪ੍ਰਮਾ ਅਤੇ ਅਪ੍ਰਮਾ। ਵੈਸ਼ੇਸਿਕ ਦਰਸ਼ਨ ਦੇ ਅਨੁਸਾਰ ਵੀ ਗਿਆਨ ਦੋ ਪ੍ਰਕਾਰ ਦਾ ਹੈ—ਵਿਦਿਆ ਅਤੇ ਅਵਿਦਿਆ। ਮੀਮਾਂਸਾਂ ਦਰਸ਼ਨ ਪ੍ਰਤੱਖ ਤੇ ਪਰੋਖ (ਪ੍ਰਤਯਕਸ਼ ਤੇ ਪਰੋਕਸ਼) ਦੋ ਤਰ੍ਹਾਂ ਦਾ ਗਿਆਨ ਮੰਨਦਾ ਹੈ। ਸਾਂਖਯ ਦਰਸ਼ਨ ਪ੍ਰਤੱਖ, ਅਨੁਮਾਨ ਤੇ ਸ਼ਬਦ ਤਿੰਨ ਤਰ੍ਹਾਂ ਦਾ ਗਿਆਨ ਸਵੀਕਾਰ ਕਰਦਾ ਹੈ। ਯੋਗ ਦਰਸ਼ਨ ਅਨੁਸਾਰ ਗਿਆਨ ਦੇ ਵਿਦਿਆ ਤੇ ਅਵਿਦਿਆ ਦੋ ਭੇਤ ਹਨ, ਬੁੱਧ ਦਰਸ਼ਨ ਵਿਚ ਗਿਆਨ ਹੀ ਵਿਗਿਆਨ ਹੈ।[57] ਜੈਨੀ ਗਿਆਨ ਦੀ ਪ੍ਰਕਿਰਿਆ ਦਾ ਡੂੰਘਾ ਵਿਸ਼ਲੇਸ਼ਣ ਕਰਦੇ ਹੋਏ ਗਿਆਨ ਦੇ ਦੋ ਪੱਧਰ ਦਸਦੇ ਹਨ—ਸੰਸਾਰਕ ਗਿਆਨ (ਵਿਵਹਾਰਕ ਪੱਧਰ) ਅਤੇ ਸੱਚਾ ਗਿਆਨ (ਪਰਮਾਰਥਕ ਪੱਧਰ)।

ਕਬੀਰ ਜੀ ਭਗਤੀ ਭਾਵ ਦਾ ਕਾਰਨ ਗਿਆਨ ਮੰਨਦੇ ਹਨ:—

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ, ਜਹ ਝੂਠ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥

(ਸਲੋਕ 155, ਪੰਨਾ ਪੰਨਾ 1372)

ਆਗਿਆਨ ਤਾਂ ਦੁੱਖਾਂ ਦਾ ਘਰ ਹੈ:

ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥
ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥ (ਰਾਗ ਗਉੜੀ, ਪੰਨਾ 325)

ਗੁਰੂ ਨਾਨਕ ਜੀ ਕਹਿੰਦੇ ਹਨ ਕਿ ਮਨੁੱਖੀ ਮਨ ਨੂੰ ਕਾਬੂ ਵਿਚ ਰਖਣ ਵਾਲਾ ਗਿਆਨ ਹੀ ਹੈ।[58]

ਆਧੁਨਿਕ ਕਵੀ ਭਾਈ ਵੀਰ ਸਿੰਘ ਨੇ ਗਿਆਨ ਨੂੰ 'ਬੁਧੀ-ਮੰਡਲ ਦੀ ਕੈਦਦ' ਆਖਿਆ ਹੈ ਅਤੇ ਵਲਵਲੇ ਦੇ ਦੇਸ਼ ਅਰਥਾਤ ਭਾਉ—ਖੇਤਰ (ਭਗਤੀ) ਨੂੰ ਉਚਿਆਇਆ ਹੈ। ਭਾਈ ਵੀਰ ਸਿੰਘ ਨੇ ਅਨੂਠੀ ਕਾਵਿ-ਕਟਾਖ ਸ਼ੈਲੀ ਵਿਚ ਲਿਖਿਆ ਹੈ:

ਬੈਠ ਵੇ ਗਿਆਨੀ ਬੁਧੀ ਮੰਡਲੇ ਦੀ ਕੈਦ ਵਿਚ,
ਵਲਵਲੇ ਦੇ ਦੇਸ਼ ਸਾਡੀਆਂ ਲਗ ਗਈਆਂ ਯਾਰੀਆਂ ॥[59]

ਯੋਗ ਮਾਰਗ:—

ਚਿੱਤ ਬਿਰਤੀਆਂ ਦਾ ਨਿਰੋਧ ਹੀ ਯੋਗ ਹੈ।[60] ਯੋਗ ਤਨ ਤੇ ਮਨ ਦੁਆਰਾ ਕੀਤਾ ਤਪ ਹੈ ਜਿਸ ਰਾਹੀਂ ਅੰਤਰ-ਤੱਤ (ਬ੍ਰਹਮ) ਨੂੰ ਸਾਖਿਅਤ ਕਰਨਾ ਹੁੰਦਾ ਹੈ। ਯੋਗ ਚਾਰ ਪ੍ਰਕਾਰ ਦਾ ਹੁੰਦਾ ਹੈ—ਹੱਠ ਯੋਗ, ਲਯ ਯੋਗ, ਮੰਤ੍ਰ ਯੋਗ ਤੇ ਰਾਜ ਯੋਗ। ਰਾਮਜੀ ਲਾਲ ਸਹਾਇਕ ਹਠਯੋਗ ਬਾਰੇ ਲਿਖਦੇ ਹਨ, 'ਹਠਯੋਗ ਵਿਚ ਸਥੂਲ ਸਰੀਰ ਦੀ ਸਾਧਨਾ ਕੀਤੀ ਜਾਂਦੀ ਹੈ। ਹਠਯੋਗ ਵਿਚ ਇਹ ਕਲਪਨਾ ਕੀਤੀ ਜਾਂਦੀ ਹੈ ਕਿ ਮਨੁੱਖੀ ਸਰੀਰ ਦੇ ਮੈਰੂਦੰਡ ਦੇ ਸਭ ਤੋਂ ਹੇਠਲੇ ਬਿੰਦੂ ਜਿਸ ਨੂੰ ਲਿੰਗ-ਖੇਤਰ ਦਾ ਸਵਪ੍ਰੰਭੂ-ਲਿੰਗ ਵੀ ਕਹਿੰਦੇ ਹਨ, ਉਥੇ ਤਿੰਨ ਵਲ਼ (ਕੁੰਡਲ) ਮਾਰਕੇ ਸੱਪਣੀ ਦੀ ਤਰ੍ਹਾਂ ਕੁੰਡਲਿਨੀ ਸ਼ਕਤੀ ਸੁੱਤੀ ਰਹਿੰਦੀ ਹੈ। ਦੁਨੀਆਂ ਦੀ ਸਮੁੱਚੀ ਸ਼ਕਤੀ ਨੂੰ ਮਹਾਂ ਕੁੰਡਲਿਨੀ ਕਹਿੰਦੇ ਹਨ। ਉਸ ਕੁੰਡਲਿਨੀ ਸ਼ਕਤੀ ਨੂੰ ਜਗਾ ਕੇ ਉਸ ਨੂੰ ਛੇ ਚਕਰਾਂ ਰਾਹੀਂ 'ਬ੍ਰਹਮਰੰਧ' ਤਕ ਲੈ ਜਾਣਾ ਅਤੇ ਅੰਮ੍ਰਿਤ ਦਾ ਪਾਨ ਕਰਨਾ ਹੀ ਹਠਯੋਗ ਦਾ ਪਰਮ ਮਨੋਰਥ ਹੈ।[61] ਕਬੀਰ ਜੀ ਉਸ ਨੂੰ ਹੀ ਯੋਗੀ ਮੰਨਦੇ ਹਨ ਜੋ ਮਾਇਆ ਗ੍ਰਸੀ ਆਤਮਾ ਨੂੰ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰ ਲੈਂਦਾ ਹੈ:

ਬਟੂਆ ਏਕੁ, ਬਹਤਰਿ ਆਧਾਰੀ, ਏਕੋ ਜਿਸਹਿ ਦੁਆਰਾ ॥
ਨਵੈ ਖੰਡ ਕੀ ਪ੍ਰਿਥਮੀ ਮਾਗੈ, ਸੋ ਜੋਗੀ ਜਗਿ ਸਾਰਾ ॥
ਐਸਾ ਜੋਗੀ, ਨਉ ਨਿਧਿ ਪਾਵੈ ॥
ਤਲ ਕਾ ਬ੍ਰਹਮੁ ਲੇ, ਗਗਨਿ ਚਰਾਵੈ ॥ ਰਹਾਉ ॥

(ਆਸਾ, ਪੰਨਾ 477)

ਉਪਰੋਕਤ ਚਾਰਾਂ ਮਾਰਗਾਂ ਵਿਚੋਂ ਕਿਸੇ ਇਕ ਨੂੰ ਵੀ ਵਿਸ਼ੇਸ਼ ਰੂਪ ਵਿਚ ਕਬੀਰ ਜੀ ਨੇ ਆਪਣੇ ਸਾਧਨਾ-ਮਾਰਗ ਵਜੋਂ ਸਥਾਪਿਤ ਨਹੀਂ ਕੀਤਾ। ਉਨ੍ਹਾਂ ਵਲੋਂ ਆਪਣੇ ਜੀਵਨ-ਲਕਸ਼ ਨੂੰ ਗ੍ਰਹਿਣ ਕਰਨ ਲਈ ਵਰਤੇ ਗਏ ਸਾਧਨਾ-ਮਾਰਗ ਦੇ ਵੱਖਰੇ-ਵੱਖਰੇ ਅੰਸ ਇਸ ਪ੍ਰਕਾਰ ਹਨ।

(1) ਗੁਰੂ:—

ਜੀਵਨ ਮੁਕਤ ਅਵਸਥਾ ਪ੍ਰਾਪਤ ਕਰਨ ਲਈ ਕਬੀਰ ਬਾਣੀ ਵਿਚ ਗੁਰੂ ਨੂੰ ਸ੍ਰੇਸ਼ਟ ਸਥਾਨ ਤੇ ਮਹੱਤਾ ਹਾਸਿਲ ਹੈ। ਡਾ. ਜਯ ਰਾਮ ਮਿਸ਼੍ਰ ਅਨੁਸਾਰ, 'ਨਿਰਗੁਣ ਸਾਧਨਾ ਦੇ ਸੰਬੰਧ



 

ਵਿਚ ਗੁਰੂ ਨੂੰ ਸਰਵੋਪਰਿ ਤੱਤ' ਸਵੀਕਾਰ ਕੀਤਾ ਹੈ।[62] ਗੁਰੂ ਅੰਗਦ ਦੇਵ ਜੀ ਨੇ ਗੁਰੂ ਦੀ ਅਵਸ਼ਕਤਾ ਦਸਦੇ ਗੁਰੂ ਨੂੰ ਚਾਨਣ ਦਾ ਸੋਮਾ ਕਿਹਾ।[63] ਗੁਰੂ ਮਹਿਮਾ ਸਾਰੇ ਕਬੀਰ ਕਾਵਿ ਵਿਚ ਪ੍ਰਗਟ ਹੋਈ ਹੈ।[64]

ਸੰਤ ਸਾਹਿਤ ਅਨੁਸਾਰ ਸਤਿਗੁਰੂ ਉਹੀ ਹੋ ਸਕਦਾ ਹੈ ਜਿਹੜਾ ਸਦਾ ਹੀ ਰਾਮ ਰਸ ਵਿਚ ਲੀਨ, ਪੂਜਾ ਕਰਾਉਣ ਤੋਂ ਮੁਕਤ, ਆਡੰਬਰ ਰਹਿਤ, ਆਤਮਾ ਪਰਮਾਤਮਾ ਦੀ ਏਕਤਾ ਦਾ ਅਨੁਭਵੀ, ਅਗਿਆਨ ਵਿਨਾਸ਼ਕ, ਮੋਹ ਮਾਇਆ ਆਦਿ ਵਿਕਾਰਾਂ ਅਤੇ ਹਰਖ ਸੋਗ ਤੋਂ ਨਿਰਲੇਪ, ਸਤਸੰਗ ਅਤੇ ਪਰਮਾਤਮ ਸਾਖਿਆਤਕਾਰ ਵਿਚ ਲੀਨ, ਸੱਚਾ ਮਿੱਤਰ, ਪਤਿਤ ਪਾਵਨ, ਉਦਾਰਚਿਤ, ਚਰਿਤਰ ਨਿਰਮਾਤਾ, ਈਸ਼ਵਰ ਤੋਂ ਵੀ ਉੱਚੀ ਪ੍ਰਤਿਸ਼ਠਾ ਦਾ ਸੁਆਮੀ ਇਕ ਨਿਰਭਓ, ਨਿਰਵੈਰ ਤੇ ਸਮਦਰਸ਼ੀ ਮਹਾਪੁਰਸ਼ ਹੋਵੇ।[65]

ਡਾ. ਦਰਸ਼ਨ ਸਿੰਘ ਜੀ ਗੁਰੂ ਦੀ ਅਗਰਗਾਮੀ ਵਿਸ਼ੇਸ਼ਤਾ ਦਸਦੇ ਲਿਖਦੇ ਹਨ ਕਿ ਪਰਮਾਤਮਾ ਅਤੇ ਗੁਰੂ ਵਿਚ ਵਿਸ਼ਵਾਸ ਮਨੁੱਖ ਨੂੰ ਸਦਾ ਹੀ ਆਸ਼ਾਵਾਦੀ ਬਣਾਈ ਰਖਦਾ ਹੈ।[66]

ਗੁਰੂ ਵਾਸਤਵ ਵਿਚ ਉਹੀ ਹੋ ਸਕਦਾ ਹੈ ਜਿਸ ਦੇ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਸੰਸਾਰਕ ਪਦਾਰਥਾ ਦਾ ਮੋਹ ਖ਼ਤਮ ਹੋ ਜਾਂਦਾ ਹੈ ਅਤੇ ਦੁੱਖ ਸੁੱਖ ਨੇੜੇ ਨਹੀਂ ਆਉਂਦੇ:—

ਕਬੀਰਾ ਗੁਰ ਲਾਗਾ ਤਬ ਜਾਨੀਐ, ਮਿਟੈ ਮੋਹੁ ਤਨ ਤਾਪ॥
ਹਰਖ ਸੋਗ ਦਾਝੈ ਨਹੀਂ, ਤਬ ਹਰਿ ਆਪਹਿ ਆਪ॥

(ਸਲੋਕ–189, ਪੰਨਾ 1374)



## (2) ਨਾਮ ਸਾਧਨਾ:—

ਕਬੀਰ ਜੀ ਦੀ ਧਰਮ ਸਾਧਨਾ ਵਿਚ ਨਾਮ ਸਾਧਨਾ ਤੋਂ ਭਾਵ ਕਿਸੇ ਸ਼ਬਦ ਦਾ ਤੋਤਾ ਰਟਣ ਨਹੀਂ। ਡਾ. ਭਾਈ ਜੋਧ ਸਿੰਘ ਜੀ ਦਸਦੇ ਹਨ, 'ਨਾਮ ਤੋਂ ਮੁਰਾਦ, ਇਸ ਲਈ ਇਕ ਸਰਬ–ਵਿਆਪਕ ਸ਼ਕਤੀ ਹੈ ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ।[67] ਨਾਲ ਹੀ ਸਾਰੇ ਸੁਖਾਂ ਦਾ ਪ੍ਰੇਰਕ ਹੈ:

ਸਰਬ ਸੂਖ ਕੋ ਨਾਇਕੋ,
ਰਾਮ ਨਾਮ ਰਸੁ ਪੀਉ॥ (ਸਲੋਕ 3, ਪੰਨਾ 1364)

ਨਾਮ–ਸਿਮਰਨ ਨਾਲ ਜੀਵਨ ਮੁਕਤ ਅਤੇ ਪਰਮ–ਪਦ ਅਵਸਥਾ ਦੀ ਪ੍ਰਾਪਤੀ ਸੰਭਵ ਹੋ ਸਕਦੀ ਹੈ। ਸਿਮਰਨ ਦਾ ਅਰਥ ਧਿਆਉਣਾ, ਜਪਣਾ, ਆਖਣਾ ਯਾਦ ਕਰਨਾ ਆਦਿ ਹੈ।[68]

## (3) ਹੰਕਾਰ ਤਿਆਗ:—

ਜਦੋਂ ਮਨੁੱਖ ਦੇ ਸੁਭਾਉ ਵਿਚੋਂ 'ਮੈਂ ਮੈਂ' ਕਰਨ ਵਾਲਾ ਸੁਭਾਉ ਮੁੱਕ ਜਾਂਦਾ ਹੈ, ਤਦ ਉਹ ਸੁਖ ਮਾਣਦਾ ਹੈ ਕਬੀਰ ਜੀ ਫੁਰਮਾਉਂਦੇ ਹਨ:

ਕਬੀਰ ਜਾ ਦਿਨ ਹਉ ਮੂਆ, ਪਾਛੈ ਭਇਆ ਅਨੰਦੁ ॥
ਮੋਹਿ ਮਿਲਿਓ ਪ੍ਰਭੁ ਆਪਨਾ, ਸੰਗੀ ਭਜਹਿ ਗੋਬਿੰਦੁ ॥

(ਸਲੋਕ-6, ਪੰਨਾ 1364)

**(4) ਸਰੀਰਕ ਮੋਹ ਦਾ ਤਿਆਗ:—**

ਕੋਈ ਵਿਰਲਾ ਮਨੁੱਖ ਹੀ ਸਰੀਰਕ ਮੋਹ ਨੂੰ ਸਾੜਦਾ ਹੈ, ਜੋ ਮਾਇਆ ਦੇ ਪੰਜ ਪੁਤਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰ ਕੇ ਪ੍ਰਭੂ ਨਾਲ ਲਿਖਣ ਲਾਉਂਦਾ ਹੈ:

ਕਬੀਰ ਐਸਾ ਕੋ ਨਹੀਂ, ਮੰਦਰਿ ਦੇਇ ਜਰਾਇ ॥
ਪਾਂਚਉ ਲਰਿਕੇ ਮਾਰਿਕੈ, ਰਹੈ ਰਾਮ ਲਿਉ ਲਾਇ ॥

(ਸ਼ਲੋਕ-83, ਪੰਨਾ 1368)

ਮਾਇਆ ਦੇ ਇਨ੍ਹਾਂ ਪੁਤਰਾਂ ਤੋਂ ਛੁਟਕਾਰਾ ਪਾਉਣਾ ਹੀ ਮੁਕਤੀ ਹੈ।

**(5) ਗਿਆਨ ਪ੍ਰਾਪਤੀ:—**

ਇਹ ਸੰਸਾਰ ਅਗਿਆਨ ਰੂਪੀ ਕਾਜਲ ਦੀ ਕੋਠੜੀ ਹੈ ਇਸ ਵਿਚੋਂ ਨਿਕਲਣਾ ਮਾਨਵ ਜੀਵਨ ਦੀ ਇਕ ਬਹੁਤ ਵੱਡੀ ਪ੍ਰਾਪਤੀ ਹੈ:

ਕਬੀਰ ਜਗੁ ਕਾਜਲ ਕੀ ਕੋਠਰੀ, ਅੰਧ ਪਰੇ ਤਿਸੁ ਮਾਹਿ ॥
ਹਉ ਬਲਿਹਾਰੀ ਤਿਨ ਕਉ, ਪੈਸਿ ਜੁ ਨੀਕਸਿ ਜਾਹਿ ॥

(ਸਲੋਕ-26, ਪੰਨਾ 1365)

**(6) ਸਾਧ ਸੰਗਤ:—**

ਸਤਿ-ਸੰਗਤਿ ਸਾਧ ਸੰਗਤਿ, ਸਾਧ-ਸੰਗ ਦਾ ਭਗਤੀ ਸਾਧਨਾ ਵਿਚ ਬੜਾ ਜ਼ਰੂਰੀ ਥਾਂ ਹੈ। ਭਾਰਤੀ ਅਧਿਆਤਮ-ਸਾਧਨਾ ਦੇ ਸਮੁੱਚੇ ਇਤਿਹਾਸ ਵਿਚ ਸਤਿ ਸੰਗਤਿ ਦੀ ਬੜੀ ਮਹਿਮਾ ਗਾਈ ਗਈ ਹੈ। ਕਬੀਰ ਜੀ ਭੈੜੀ ਸੰਗਤ ਦਾ ਤਿਆਗ ਤੇ ਸਾਧ ਸੰਗਤਿ ਦੀ ਪ੍ਰੇਰਣਾ ਦਿੰਦੇ ਹਨ:

(ੳ) ਕਬੀਰ ਇਹੁ ਤਨੁ ਜਾਇਗਾ, ਕਵਨੈ ਮਾਰਗਿ ਲਾਇ ॥
ਕੈ ਸੰਗਤਿ ਕਰਿ ਸਾਧ ਕੀ, ਕੈ ਹਰਿ ਕੇ ਗੁਨ ਗਾਇ ॥

(ਸਲੋਕ 28, ਪੰਨਾ 1365)

(ਅ) ਕਬੀਰ ਸੰਗਤਿ ਸਾਧ ਕੀ, ਦਿਨ ਦਿਨ ਦੂਨਾ ਹੇਤੁ ॥
ਸਾਕਤ ਕਾਰੀ ਕਾਂਬਰੀ, ਧੋਇ ਹੋਇ ਨ ਸੇਤੁ ॥

(ਸਲੋਕ 28, ਪੰਨਾ 1365)

(ੲ) ਕਬੀਰ ਸਾਕਤ ਸੰਗੁ ਨਾ ਕੀਜੀਐ, ਦੂਰਹਿ ਜਾਈਐ ਭਾਗਿ ॥
ਬਾਸਨੁ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ ॥

(ਸਲੋਕ-131, ਪੰਨਾ 1371)

(ਸ) ਕਬੀਰ ਸੰਗਤਿ ਕਰੀਐ ਸਾਧ ਕੀ, ਅੰਤਿ ਕਰੇ ਨਿਰਬਾਹੁ ॥
ਸਾਕਤ ਸੰਗੁ ਨ ਕੀਜੀਐ, ਜਾ ਤੇ ਹੋਇ ਬਿਨਾਹੁ ॥

(ਸਲੋਕ 93, ਪੰਨਾ 1369)

**(7) ਆਤਮ ਨਿਵੇਦਨ:—**

ਜਦੋਂ ਭਗਤ ਪਰਮਾਤਮਾ ਨੂੰ ਦੀਨਤਾ, ਨਿਮ੍ਰਤਾ ਅਤੇ ਅਪਣਤ ਦੇ ਭਾਵਾਂ ਨਾਲ ਆਪਣੀ ਦਸ਼ਾ ਬਾਰੇ ਕੋਈ ਬੇਨਤੀ ਕਰਦਾ ਹੈ ਤਾਂ ਇਸ ਨੂੰ ਆਤਮ-ਨਿਵੇਦਨ ਕਿਹਾ ਜਾਂਦਾ ਹੈ। ਕਬੀਰ ਜੀ ਹਰ ਜੀਵ ਨੂੰ ਆਪਣੇ ਤੋਂ ਚੰਗਾ ਮੰਨਦੇ ਹੋਏ ਕਹਿੰਦੇ ਹਨ:—

ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥
ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥

(ਸਲੋਕ 7, ਪੰਨਾ 1364)

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਅਜਿਹੇ ਵਿਚਾਰ ਪੇਸ਼ ਕਰਦੇ ਹੋਏ ਕਹਿੰਦੇ ਹਨ:—

ਹਉ ਪਾਪੀ ਪਤਿਤ ਪਰਮ ਪਾਖੰਡੀ......

(ਸੋਰਠਿ, ਪੰਨਾ 596)

**(8) ਹੁਕਮ ਜਾਂ ਰਜ਼ਾ:—**

ਹੁਕਮ ਅਰਬੀ ਸ਼ਬਦ ਹੈ ਜਿਸ ਦਾ ਅਰਥ ਹੈ 'ਆਦੇਸ਼' ਜਾਂ ਨਿਰਣਯਾ (Judgement or order) ਪਰ ਗੁਰਮਤਿ ਵਿਚ ਇਹ ਭਾਣੇ (Divine-Canstitution) ਦੀ ਭਾਵਨਾ ਨੂੰ ਮੂਰਤੀਮਾਨ ਕਰਨ ਲਈ ਵਰਤਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਸਚਿਆਰ ਬਣਨ ਦਾ ਤਰੀਕਾ ਕੇਵਲ ਪਰਮਾਤਮਾ ਦੇ ਹੁਕਮ ਵਿਚ ਆਪਣੇ ਆਪ ਨੂੰ ਸਮਰਪਿਤ ਕਰਨਾ ਹੈ:

'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' (ਜਪੁ,1, ਪੰਨਾ 1)

ਕਬੀਰ ਜੀ ਦਾ ਵਿਚਾਰ ਹੈ ਕਿ ਮਨੁੱਖ ਦਾ ਅਤੇ ਸ੍ਰਿਸ਼ਟੀ ਦਾ ਸਮੁੱਚਾ ਪ੍ਰਬੰਧ ਉਸ ਦੇ (ਬ੍ਰਹਮ) ਹੁਕਮ ਅਨੁਸਾਰ ਚੱਲ ਰਿਹਾ ਹੈ, ਮਨੁੱਖ ਨੂੰ ਉਸ ਦੇ ਭਾਣੇ ਨੂੰ ਮੰਨ ਕੇ ਚਲਣਾ ਚਾਹੀਦਾ ਹੈ।

**(9) ਪ੍ਰੇਮ:—**

ਕਬੀਰ ਜੀ ਨੇ ਪ੍ਰੇਮ ਨੂੰ ਵੀ ਸਾਧਨਾ ਮਾਰਗ ਦੇ ਇਕ ਅੰਗ ਵਜੋਂ ਸਵੀਕਾਰ ਕੀਤਾ ਹੈ। ਪ੍ਰਭੂ-ਰਚਨਾ ਦਾ ਪ੍ਰੇਮੀ ਦੀ ਹਾਲਤ ਬਿਰਹਣੀ ਨਾਰੀ ਵਰਗੀ ਹੈ।

ਪੰਥੁ ਨਿਹਾਰੈ ਕਾਮਨੀ, ਲੋਚਨ ਭਰੀਲੈ ਉਸਾਸਾ ॥
ਉਰ ਨ ਭੀਜੇ, ਪਗੁ ਨ ਖਿਸੈ ਹਰਿ ਦਰਸਨ ਕੀ ਆਸਾ ॥

(ਗਉੜੀ, ਪੰਨਾ 337-38)

(10) ਦਿਖਾਵੇ ਦੇ ਕਰਮ-ਕਾਂਡਾਂ ਦਾ ਅਧਿਆਤਮੀਕਰਣ ਕੀਤਾ ਗਿਆ ਹੈ:

ਖਿੰਥਾ ਗਿਆਨ, ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ, ਗੁਰ ਕੈ ਮਾਰਗਿ ਚਾਲੈ ॥

(ਆਸਾ, ਪੰਨਾ 477)

ਕਬੀਰ ਕਾਵਿ ਵਿਚ ਪ੍ਰਸਤੁਤ ਸਾਧਨਾ ਮਾਰਗਾਂ ਵਿਚ ਕੇਂਦਰੀ ਮਹੱਤਤਾ ਸਤਿਗੁਰੂ ਨੂੰ ਪ੍ਰਦਾਨ ਹੋਈ ਹੈ। ਗੁਰੂ ਦੇ ਮਾਰਗ ਤੇ ਚੱਲਦਿਆਂ ਮਨੁੱਖ ਪਰਮ-ਲਕਸ਼ ਨੂੰ ਪ੍ਰਾਪਤ ਕਰ ਸਕਦਾ ਹੈ।

ਕਬੀਰ ਜੀ ਦਾ ਸਾਧਨਾ ਮਾਰਗ ਨਿਰੋਲ ਅਧਿਆਤਮਿਕ ਪੱਖ ਨੂੰ ਹੀ ਸਾਕਾਰ ਨਹੀਂ ਕਰਦਾ, ਸਗੋਂ ਸਮਾਜਿਕ, ਆਰਥਿਕ [69] ਅਤੇ ਨੈਤਿਕ ਪੱਖਾਂ ਨੂੰ ਵੀ ਦ੍ਰਿਸ਼ਟੀ-ਗੋਚਰ ਕਰਾਉਂਦਾ ਹੈ। ਕਿਸੇ ਵੀ ਧਰਮ ਦੀ ਕਸਵੱਟੀ ਉਸ ਦੀ ਸਿੱਖਿਆ ਦੁਆਰਾ ਪੈਦਾ ਹੋਇਆ ਮਨੁੱਖ ਹੀ ਹੁੰਦਾ ਹੈ। ਜਿੰਨਾ 'ਮਹਾਨ ਮਨੁੱਖ' ਕੋਈ ਧਰਮ ਪੈਦਾ ਕਰਦਾ ਹੈ, ਉਨ੍ਹਾਂ ਹੀ ਮਹਾਨ ਉਸ ਦਾ ਦਰਸ਼ਨ ਅਤੇ ਸਾਧਨਾ-ਮਾਰਗ ਹੈ, ਕਬੀਰ ਜੀ ਦੇ ਪੂਰਵਲੇ ਸਮੇਂ ਦੇ ਧਰਮਾਂ ਵਿਚ 'ਭਗਤ' ਵਰਗੇ ਅਧਿਆਤਮਿਕ ਤੌਰ ਤੇ ਪੂਰਣ ਤੇ ਨੈਤਿਕ ਤੌਰ ਤੇ ਸੰਪਨ ਵਿਅਕਤੀ ਦਾ ਚਿਤ੍ਰ ਉਪਲਬਧ ਨਹੀਂ ਹੁੰਦਾ।

ਇਸ ਤਰ੍ਹਾਂ ਕਬੀਰ ਦਾ ਸਾਧਨ ਮਾਰਗ ਮਨੁੱਖ ਦੇ ਸਰਬ-ਪੱਖੀ ਵਿਕਾਸ ਲਈ ਇਕ ਮਹੱਤਵਪੂਰਣ ਅਤੇ ਸਾਰਥਕ ਮਾਰਗ ਵਜੋਂ ਕਬੀਰ ਕਾਵਿ ਵਿਚ ਪ੍ਰਸਤੁਤ ਕੀਤਾ ਗਿਆ ਹੈ।

## ਹਵਾਲੇ ਟਿੱਪਣੀਆਂ


1. *An Encyclopeadia of Religions* (Ed. Maurice.A. Canny)
2. ਸੂਫ਼ੀਵਾਦ ਤੇ ਹੋਰ ਲੇਖ, ਪੰਨਾ-33.
3. ਉਹੀ।
4. *'Hinduis' Punjabi Univeristy*, Patiala, p. 19.
5. ਹਿੰਮਤ ਸਿੰਘ, 'ਪਰਮ ਸੱਤਾ' ਨਾਨਕ ਪ੍ਰਕਾਸ਼ ਪੱਤ੍ਰਿਕਾ (ਦਸੰਬਰ, 1978) ਪੰਜਾਬੀ ਯੂਨੀਵਰਸਿਟੀ ਪਟਿਆਲਾ ਪੰਨਾ 117.
6. ਭਾਈ ਕਾਨ੍ਹ ਸਿੰਘ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 671.
7. *The Principal Upanisads.*
8. *Dr. S.S.Kohli, Outlines of Sikh Thought*, p.18.
9. ਸਾਹਿਬ ਮੇਰਾ ਏਕ ਹੈ ਦੂਜਾ ਕਹਾ ਨ ਜਾਇ ॥
ਦੂਜਾ ਸਾਹਿਬ ਜੋ ਕਹੂੰ, ਸਾਹਿਬ ਖਰਾ ਰਿਸਾਇ ॥
ਸੰਤੋਖ ਸਿੰਘ ਧੀਰ (ਅਨੁਵਾਦ) ਕਬੀਰ ਵਚਨਾਵਲੀ, ਪੰਨਾ-1.

10. 'The cardinal principal of Guru's and Bhagats whose writings find place in the sacred books of the Sikhs has the unity of God.'

*The Sikh Religion*. Vol.II, PLX.

11. ਕਬੀਰ, ਪੰਨਾ 123-37.

12. 'God of Islam is personal but the saint poets sing of an impersonal God. The Muslims believe that Mohammad is Risprohet, but this prophe the thood of God has been rejected by the saints.

*A Critical Study of Adi-Granth*. p.336.

13. Radha Krishnan, *The Principal Upanisads*. p.53.

14. ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ (ਮਾਝ,5 ਪੰਨਾ 103)

15. ਜਿਨਿ ਇਹ ਚਾਖੀ, ਸੋਈ ਜਾਣੈ ਗੂੰਗੇ ਕੀ ਮਿਠਿਆਈ ॥ (ਸੋਰਠਿ, 4, ਪੰਨਾ 608)

16. ਗੁਰਮਤਿ ਨਿਰਣਯ, ਪੰਨਾ-1.

17. ਦਲੀਪ ਸਿੰਘ ਦੀਪ, 'ਜਪੁਜੀ' ਇਕ ਤੁਲਨਾਤਮਕ ਅਧਿਐਨ, ਪੰਨਾ 227।

18. D.N. Bose, Tantras, their Philosophy, p.98.

19. *ਕਬੀਰ ਵਚਨਾਵਲੀ*, ਪੰਨਾ 54-60.

20. (ੳ) ਸੱਤ ਲੋਕ (ਅ) ਸਹਜ ਦੀਪ (ੲ) ਅੰਕੁਰਦੀਪ
(ਸ) ਇੱਛਾ ਦੀਪ (ਹ) ਸੋਹੇ ਦੀਪ (ਕ) ਅੰਚਿਤ ਦੀਪ
(ਖ) ਅਰੁਣਦੀਪਯ (ਗ) ਝਾਂਝਰੀ ਦੀਪ (ਘ) ਬੈਕੁੰਠ
(ਙ) ਦਹਯਾਂਸ਼ (ਚ) ਪ੍ਰਿਥਵੀ

21. ਗੁਰਮਤਿ ਨਿਰਣਯ, ਪੰਨਾ-3

22. ਗੁਰ ਸੇਵਾ ਤੇ, ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥
ਭਜਹੁ ਗੋਬਿੰਦ, ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥
(ਰਾਗ ਭੈਰਉ, ਪੰਨਾ 1159)

23. D.S. Sarma, *What is Hinduism*. p. 1-2.

24. ਅਵਲਿ ਅਲਹੁ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥
(ਰਾਗ ਪ੍ਰਭਾਤੀ, ਪੰਨਾ 1349)

25. G.C. Narang, *Real Hinduism*, p 72.

26. *The Principal Upanisads*, p167.

27. ਆਂਧੀ ਪਾਛੇ ਜੋ ਜਲੁ ਬਰਖੈ, ਤਿਹਿ ਤੇਰਾ ਜਨੁ ਭੀਨਾਂ॥
ਕਹਿ ਕਬੀਰ ਮਨਿ ਭਇਆ, ਪ੍ਰਗਾਸਾ, ਉਦੈ ਭਾਨੁ ਜਬ ਚੀਨਾ॥

(ਰਾਗ ਗਉੜੀ, ਪੰਨਾ 331)

28. ਪੀਤਾਂਬਰ ਦੱਤ ਬੜਥਵਾਲ, ਗੋਰਖਬਾਨੀ, ਪੰਨਾ-44,

29. ਹਮ ਸਭ ਮਾਂਹਿ ਸਕਲ ਹਮ ਮਾਂਹੀ,
ਹਮ ਬੈ ਔਰ ਦੂਸਰਾ ਨਾਹੀਂ॥

(ਕਬੀਰ ਗ੍ਰੰਥਾਵਲੀ, ਪੰਨਾ, 201)

30. ਅਚਰਜ ਏਕੁ ਸੁਨਹੁ ਰੇ ਪੰਡੀਆ, ਅਬ ਕਿਛੁ ਕਹਨੁ ਨ ਜਾਈ॥
ਸੁਰਿ ਨਰ ਗਣ ਗੰਧਬ ਜਿਨਿ ਮੋਹੇ, ਤ੍ਰਿਭਵਣ ਮੇਖੁਲੀ ਲਾਈ॥

(ਸ੍ਰੀ ਰਾਗ, ਪੰਨਾ 91)

31. ਖੰਡਲ ਮੰਡਲ ਮੰਡਲ ਮੰਡਾ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ॥
ਅਗਮ ਅਗੋਚਰੁ ਰਹਿਆ ਅਭ ਅੰਤ॥ ਪਾਰੁ ਨ ਪਾਵੈ ਕੋ ਧਰਨੀਧਰ ਮੰਤ॥

(ਰਾਗ ਭੈਰਉ, ਪੰਨਾ 1162)

32. (ੳ) ਅਨਿਕ ਜਤਨ ਕਰਿ ਕਾਇਆ ਪਾਲੀ॥ ਮਰਤੀ ਬਾਰ ਅਗਨਿ ਸੰਗਿ ਜਾਲੀ॥
ਚੋਆ ਚੰਦਨੁ ਮਰਦਨੁ ਅੰਗਾ॥ ਸੋ ਤਨੁ ਜਲੇ ਕਾਠ ਕੇ ਸੰਗਾ॥
ਕਹੁ ਕਬੀਰ ਸੁਨਹੁ ਰੇ ਗੁਨੀਆ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ॥

(ਰਾਗ ਗਉੜੀ, ਪੰਨਾ 325)

(ਅ) ਜੋਗੀ ਜਤੀ ਤਪੀ ਸੰਨਿਆਸੀ, ਬਹੁ ਤੀਰਥ ਭ੍ਰਮਨਾ॥
ਲੁੰਜਿਤ ਮੁੰਜਿਤ ਮੋਨਿ ਜਟਾਧਰ, ਅੰਤਿ ਤਊ ਮਰਨਾ॥

(ਰਾਗ ਆਸਾ, ਪੰਨਾ 476)

33. (ੳ) ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ॥

(ਰਾਗ ਧਨਾਸਰੀ, ਪੰਨਾ 691)

(ਅ) ਹੰਸਾ ਸਰਵਰੁ, ਕਾਲੁ ਸਰੀਰ॥ ਰਾਮ ਰਸਾਇਨ ਪੀਉਰੇ ਕਬੀਰ॥

(ਗਉੜੀ, ਪੰਨਾ 325)

(ੲ) ਕਹਿ ਕਬੀਰ ਭਜੁ ਸਾਰਿੰਗ ਪਾਨੀ॥ ਰਾਮ ਉਨਿ ਮੇਰੀ ਤਿਖਾ ਬੁਝਾਨੀ॥

(ਗਉੜੀ, ਪੰਨਾ 323)

(ਸ) ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥

(ਗਉੜੀ, ਪੰਨਾ 326)

34. ਕਹੁ ਕਬੀਰ ਨਦਰਿ ਕਰੇ ਜੇ ਮੀਰਾ ॥ ਰਾਮ ਨਾਮ ਲਗਿ ਉਤਰੇ ਤੀਰਾ ॥

(ਰਾਗ ਆਸਾ, ਪੰਨਾ 478)

35. ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥
ਗਲੀ ਜਿਨਾ ਜਪਮਾਲੀਆ, ਲੋਟੇ ਹਥਿ ਨਿਬਗ ॥
ਓਇ ਹਰਿ ਕੈ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ ॥

(ਰਾਗ ਆਸਾ, ਪੰਨ 476)

36. ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥

(ਸ਼ਲੋਕ 55, ਪੰਨਾ 1367)

37. Radha Krishnan, *Indian Philosophy*, Vol.I, p-242.
38. Gokal Chand Narang, *Real Hinduism*, p-85.
39. 'Total nagation of misery is Mokshs' Syamananda Brahmchary, *Self-Realisation*, p-267.
40. *ਸਿੱਖ ਫਲਸਫੇ ਦੀ ਰੂਪ ਰੇਖਾ*, ਪੰਨਾ-152.
41. ਉਦਕ ਸਮੁੰਦ ਸਲਲ ਕੀ ਸਾਖਿਆ, ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੰਨੁ ਮਿਲਿਆ ਸਮ ਦਰਸੀ, ਪਵਨ ਰੂਪ ਹੋਇ ਜਾਵਹਿਗੇ ॥
ਬਹੁਰਿ ਹਮ ਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈਕਾ, ਹੁਕਮੈ ਬੁਝਿ ਸਮਾਵਹਿਗੇ ॥ ਰਹਾਉ ॥

(ਰਾਗ ਮਾਰੂ, ਪੰਨਾ 1101)

42. ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾਂ ਜਪਮਾਲੀਆ ਲੋਟੇ ਹਥਿ ਨਿਬਗ ॥
ਓਹਿ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥
ਐਸੇ ਸੰਤ ਨ ਮੋਕਉ ਭਾਵਹਿ ॥

(ਰਾਗ ਆਸਾ, ਪੰਨਾ 475-76)

43. ਮੰਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥
ਮਨ ਹੀ ਮਨ ਸਿਉ ਕਹੈ ਕਬੀਰਾ ਮਨਸਾ ਮਿਲਿਆ ਨ ਕੋਇ ॥

(ਬਾਵਨ ਅਖਰੀ, ਪੰਨਾ 342)

44. ਰਾਮ ਨਾਮ ਬਿਨੁ ਸਭੈ ਬਿਗੂਤੇ, ਦੇਖਹੁ ਨਿਰਖਿ ਸਰੀਰਾ ॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ, ਕਹਿ ਉਪਦੇਸ ਕਬੀਰਾ ॥
(ਸੋਰਠਿ, ਪੰਨ 653)

45. ਸਭ ਜੋਗਤਣ ਰਾਮ ਨਾਮੁ ਹੈ, ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ, ਦੇਇ ਸਚਾ ਨੀਸਾਨਾ ॥
(ਆਸਾ, ਪੰਨਾ 477)

46. ਕਲਯਾਣ (ਸਾਧਨਾ ਅੰਕ), ਪੰਨਾ 198 ਵੇਖੋ, ਗੁਰੂ ਨਾਨਕ ਤੇ ਨਿਰਗੁਣ ਧਾਰਾ (ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ,) ਪੰਨਾ-167
47. ਕਬੀਰ ਦਰਸ਼ਨ, ਪੰਨਾ 248।
48. *Philosophy of Sikhism*, p.26.
49. ਹਿੰਦੀ ਕੀ ਨਿਰਗੁਣ ਕਾਵਯਧਾਰਾ ਔਰ ਉਸਕੀ ਦਾਰਸ਼ਨਿਕ ਮਿਸ਼ਨ-ਭੂਮਿ, ਪੰਨਾ 464
50. ਮਧਕਾਲੀਨ ਧਰਮ ਸਾਧਨਾ, ਪੰਨਾ 13-14.
51. ਗੀਤਾ, 9/2, ਆਜ ਵਿਦ੍ਯਾ ਰਾਜ ਗੁਰਯੈ ਪਵਿਤ੍ਰ ਮਿਟ ਮੁੱਤਮਮ।
52. ਪ੍ਰੇਮ ਪ੍ਰਕਾਸ਼ ਸਿੰਘ (ਡਾ.), ਗੁਰੂ ਨਾਨਕ ਤੇ ਨਿਰਗੁਣ ਧਾਰਾ, ਪੰਨਾ-173
53. ਉਹੀ, ਪੰਨਾ 174
54. ਉਹੀ, ਪੰਨਾ 173
55. ਭਾਰਤੀ ਦਰਸ਼ਨ, ਪੰਨਾ 175
56. ਭਾਈ ਕਾਨ੍ਹ ਸਿੰਘ, ਗੁਰੂ ਸ਼ਬਦ ਰਤਨਾਕਰ, ਮਹਾਨ ਕੋਸ਼ ਪੰਨਾ 227.
57. ਪ੍ਰੇਮ ਪ੍ਰਕਾਸ਼ ਸਿੰਘ, ਗੁਰੂ ਨਾਨਕ ਤੇ ਨਿਰਗੁਣ ਧਾਰਾ, ਪੰਨਾ 197-98
58. ਗਿਆਨ ਕਾ ਬਧਾ ਮਨ ਰਹੈ,
ਗੁਰ ਬਿਨੁ ਗਿਆਨ ਨ ਹੋਇ ॥ (ਆਸਾ 1, ਪੰਨਾ 469)
59. ਲਹਿਰ-ਹੁਲਾਰੇ, ਪੰਨਾ-12
60. ਪਾਤੰਜਲ ਯੋਗ ਸੂਤ੍ਰ, 1/2 (ਪ੍ਰੇਮ ਪ੍ਰਕਾਸ਼ ਸਿੰਘ, ਗੁਰੂ ਨਾਨਕ ਤੇ ਨਿਰਗੁਣ ਧਾਰਾ ਪੰਨਾ 184 ਉਤੇ ਉਧਰਿਤ)
61. ਕਬੀਰ ਦਰਸ਼ਨ, ਪੰਨਾ 303.
62. ਸ੍ਰੀ ਗੁਰੂ ਗ੍ਰੰਥ ਦਰਸ਼ਨ, ਪੰਨਾ 315
63. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥
(ਆਸਾ, 2, ਪੰਨ 463)



 

64. (ੳ) ਕਹੁ ਕਬੀਰ ਜਿਸੁ ਸਤਿਗੁਰੂ ਭੇਟੈ, ਪੁਨਰਪਿ ਜਨਮਿ ਨ ਆਵੈ ॥

(ਆਸਾ, ਪੰਨਾ 475)

(ਅ) ਧਰਤੀ ਸਭ ਕਾਗਦ ਕਰੂੰ ਲੇਖਿਨ ਸਭ ਬਨ ਰਾਏ ॥
ਸਾਤਿ ਸਮੁੰਦ ਕੀ ਮਸ ਕਰੂੰ ਗੁਰੂ ਗੁਣ ਲਿਖਾ ਨਾ ਜਾਏ ॥

(ਸੰਤ ਬਾਣੀ ਸੰਗ੍ਰਹਿ, ਭਾਗ 1, ਪੰਨਾ-2)

(ਦਰਸ਼ਨ ਸਿੰਘ, ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ, ਪੰਨਾ 39 ਉਤੇ ਉਧਰਿਤ)

65. ਕਬੀਰ ਗ੍ਰੰਥਾਵਲੀ, ਪੰਨਾ 1-3 (ਉਹੀ)

66. ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ, ਪੰਨਾ 178

67. ਗੁਰੂ ਨਾਨਕ ਤੇ ਨਿਰਗੁਣ ਧਾਰਾ, ਪੰਨਾ 221

68. ਕਬੀਰ ਮੇਰੀ ਸਿਮਰਨੀ, ਰਸਨਾ ਊਪਰਿ ਰਾਮੁ ॥

(ਸਲੋਕ 1, ਪੰਨਾ 1364)

69. ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਂ ਗਉ ਸੰਤਨ ਰੇਨਾ ॥ ਮੈਂ ਨਾਹੀ ਕਿਸੀ ਕਾ ਦੇਨਾ ॥

(ਸੋਰਠਿ, ਪੰਨਾ 655)

# ਕਬੀਰ ਕਾਵਿ ਦਾ ਸਮਾਜਿਕ ਮਨੁੱਖੀ ਸਾਰ

ਸਾਹਿਤ ਅਤੇ ਸਮਾਜ ਦਾ ਆਪਸੀ ਰਿਸ਼ਤਾ ਦੂੰਦਾਤਮਕ ਰਿਸ਼ਤਾ ਹੈ। ਮਾਰਕਸਵਾਦੀ ਦ੍ਰਿਸ਼ਟੀਕੋਣ ਅਨੁਸਾਰ ਹਰ ਸਮਾਜ ਵਿਚ ਜੀਵਨ ਦੇ ਦੋ ਅੰਗ ਹੁੰਦੇ ਹਨ। ਪਹਿਲਾ ਅੰਗ ਉਸ ਦਾ ਆਧਾਰ (Base) ਕਹਾਉਂਦਾ ਹੈ ਅਤੇ ਦੂਸਰਾ ਅੰਗ ਉਸ ਦਾ ਉਸਾਰ (Superstructure) ਕਹਾਉਂਦਾ ਹੈ। ਹਰ ਇਕ ਸਮਾਜ ਵਿਚ ਆਧਾਰ ਪੈਦਾਵਾਰ ਦੇ ਸੋਮਿਆਂ, ਪੈਦਾਵਾਰ ਦੇ ਸੰਦਾਂ, ਸੰਬੰਧਾਂ ਦੇ ਆਪਸੀ ਕਰਮ-ਪ੍ਰਤਿਕਰਮ ਦੀ ਪ੍ਰਕ੍ਰਿਆ ਕਾਰਣ ਆਪਣਾ ਰੂਪ ਅਖਤਿਆਰ ਕਰਦਾ ਹੈ। ਅਸਲ ਵਿਚ ਸਾਰੀ ਸਮਾਜਿਕ ਰਿਸ਼ਤਿਆਂ ਅਤੇ ਮਨੁੱਖੀ ਸਭਿਅਤਾ ਦੀ ਅਸਲ ਤੌਰ ਤੇ ਆਧਾਰ ਸਮਾਜ ਦਾ ਇਹ ਆਰਥਿਕ ਆਧਾਰ ਹੀ ਹੁੰਦਾ ਹੈ। ਇਸ ਆਰਥਿਕ ਆਧਾਰ ਦੇ ਅਨੁਸਾਰ ਹੀ ਉਸਾਰ ਆਪਣੀ ਹੋਂਦ ਗ੍ਰਹਿਣ ਕਰਦਾ ਹੈ। ਮਾਰਕਸ ਅਤੇ ਐਂਗਲਜ਼ ਅਨੁਸਾਰ:

"ਮਨੁੱਖੀ ਵਿਚਾਰਾਂ ਸੰਕਲਪਾਂ ਤੇ ਚੇਤਨਾ ਦੀ ਉਪਜ ਸਭ ਤੋਂ ਪਹਿਲਾਂ ਮਨੁੱਖ ਦੇ ਪਦਾਰਥਵਾਦੀ ਸੰਬੰਧਾਂ ਨਾਲ ਅੰਤਰ-ਸੰਬੰਧਿਤ ਹੁੰਦੀ ਹੈ, ਜਿਹੜੀ ਕਿ ਜ਼ਿੰਦਗੀ ਦੀ ਅਸਲ-ਭਾਸ਼ਾ ਕਹੀ ਜਾ ਸਕਦੀ ਹੈ। ਮਨੁੱਖੀ ਅਨੁਭਵ, ਸੋਚ ਅਤੇ ਆਤਮਿਕ ਸੰਬੰਧ ਆਦਿ ਮਨੁੱਖ ਦੇ ਪਦਾਰਥਵਾਦੀ ਵਤੀਰੇ ਦਾ ਸਿੱਧਾ ਪ੍ਰਗਟਾਵਾ ਹਨ। ਅਸੀਂ ਭੌਤਿਕ ਮਨੁੱਖ ਤਕ ਪਹੁੰਚਣ ਲਈ ਇਸ ਗੱਲ ਤੇ ਨਹੀਂ ਤੁਰਦੇ ਕਿ ਮਨੁੱਖ ਕਿਵੇਂ ਤੇ ਕੀ ਕਹਿੰਦੇ, ਕਲਪਨਾ ਕਰਦੇ ਜਾਂ ਵਿਚਾਰਦੇ ਹਨ ਜਾਂ ਉਨ੍ਹਾਂ ਦੀ ਇਸ ਗੱਲ ਤੋਂ ਕਿ ਮਨੁੱਖਾਂ ਨੇ ਕੀ ਕਿਹਾ, ਸੋਚਿਆ, ਵਿਚਾਰਿਆ ਸਗੋਂ ਅਸੀਂ ਆਪਣਾ ਅਧਿਐਨ ਇਕ ਸਰਗਰਮ ਵਿਅਕਤੀ ਤੋਂ ਸ਼ੁਰੂ ਕਰਦੇ ਹਾਂ...ਚੇਤਨਾ ਜ਼ਿੰਦਗੀ ਨੂੰ ਨਿਰਧਾਰਿਤ ਨਹੀਂ ਕਰਦੀ, ਸਗੋਂ ਜ਼ਿੰਦਗੀ ਚੇਤਨਾ ਨੂੰ ਨਿਰਧਾਰਿਤ ਕਰਦੀ ਹੈ।"[1]

ਇਸ ਦੇ ਨਾਲ ਹੀ ਮਾਰਕਸਵਾਦੀ ਦ੍ਰਿਸ਼ਟੀਕੋਣ ਨੀਂਹ ਅਤੇ ਉਸ ਦੇ ਆਪਸੀ ਸੰਬੰਧ ਬਾਰੇ ਵੀ ਸਪਸ਼ਟ ਗਿਆਨ ਕਰਵਾਉਂਦਾ ਹੈ:

"ਉਪਜ ਦੇ ਸੰਬੰਧਾਂ ਦਾ ਕੁੱਲ ਜੋੜ ਸਮਾਜ ਦੇ ਆਰਥਿਕ ਢਾਂਚੇ ਦੀ ਨੀਂਹ ਹੁੰਦਾ ਹੈ। ਇਹ ਸਮਾਜ ਦੀ ਅਸਲ ਨੀਂਹ (Base) ਹੈ ਜਿਸ ਤੇ ਸਮਾਜ ਦੇ ਦੂਸਰੇ ਕਾਨੂੰਨੀ ਤੇ ਰਾਜਨੀਤਕ ਢਾਂਚੇ ਦੀ ਉਸਾਰੀ (Structure) ਹੁੰਦੀ ਹੈ। ਜਿਸ ਦੇ ਸਿੱਟੇ ਵਜੋਂ ਨਿਸਚਿਤ ਸਮਾਜਿਕ ਚੇਤਨਾ ਦਾ ਜਨਮ ਹੁੰਦਾ ਹੈ।"[2]

ਸਾਹਿਤ ਸਮਾਜਿਕ ਜੀਵਨ ਦਾ ਪ੍ਰਤੀਬਿੰਬ ਹੁੰਦਾ ਹੈ। ਸਮਾਜ ਦੀ ਬਹੁਤ-ਪੱਖੀ ਵਿਆਪਕ ਅਤੇ ਪ੍ਰਤਿਨਿਧ ਤਸਵੀਰ ਸਾਹਿਤ ਵਿਚ ਪੇਸ਼ ਕੀਤੀ ਜਾਂਦੀ ਹੈ। ਕਿਸੇ ਵੀ ਸਮੇਂ ਦੇ ਸਮਾਜ ਨੂੰ ਸਮਝਣ ਲਈ ਉਸ ਸਮੇਂ ਦੇ ਇਤਿਹਾਸ ਨਾਲੋਂ ਉਸ ਸਮੇਂ ਦੇ ਸਾਹਿਤ ਅਤੇ ਉਸ ਵਿਚ ਪੇਸ਼ ਸਮਾਜਿਕ ਯਥਾਰਥ ਨੂੰ ਸਮਝਣਾ ਜ਼ਿਆਦਾ ਮਹੱਤਵਪੂਰਣ ਅਤੇ ਜ਼ਰੂਰੀ ਹੈ ਕਿਉਂਕਿ ਸਭ ਤੋਂ

ਸਪਸ਼ਟ ਚਿੱਤਰ ਉਸਦੇ ਸਾਹਿਤ ਵਿਚ ਹੀ ਉਪਲਬਧ ਹੁੰਦਾ ਹੈ। ਰੂਸੀ ਸਮਾਲੋਚਕ ਪਲੈਖਾਨੋਵ ਅਨੁਸਾਰ:

"ਕਿਸੇ ਯੁੱਗ ਦਾ ਸਮਾਜਿਕ ਖ਼ਾਸਾ ਉਸ ਯੁੱਗ ਦੇ ਸਮਾਜਿਕ ਸੰਬੰਧਾਂ ਦੁਆਰਾ ਨਿਰਧਾਰਿਤ ਹੁੰਦਾ ਹੈ ਇਹ ਹੋਰ ਕਿਸੇ ਵੀ ਖੇਤਰ ਵਿਚ ਇਨ੍ਹਾਂ ਸਪਸ਼ਟ ਤੇ ਸਾਫ਼ ਨਹੀਂ ਹੁੰਦਾ ਜਿਨਾਂ ਕਿ ਕਲਾ ਅਤੇ ਸਾਹਿਤ ਵਿਚ ਹੁੰਦਾ ਹੈ।"[3]

ਮਾਰਕਸਵਾਦ ਕੋਈ ਘੜਿਆ ਘੜਾਇਆ ਚੌਖਟਾ ਨਹੀਂ ਹੈ ਜਿਸ ਵਿਚ ਹਰ ਸਾਹਿਤ ਕ੍ਰਿਤ ਨੂੰ ਅਵੱਸ਼ ਹੀ ਫਿੱਟ ਕੀਤਾ ਜਾਵੇ। ਮਾਰਕਸਵਾਦ ਨੂੰ ਇਕ ਕੱਟੜਪੰਥੀ ਦ੍ਰਿਸ਼ਟੀਕੋਣ ਵਜੋਂ ਲਾਗੂ ਕਰਨਾ ਇਸ ਦਰਸ਼ਨ ਦੀ ਗਤੀਸ਼ੀਲਤਾ ਅਤੇ ਸਜੀਵਤਾ ਨਾਲ ਘੋਰ ਬੇ-ਇਨਸਾਫੀ ਹੋਵੇਗੀ। ਨਿਰਸੰਦੇਹ ਕਲਾਕਾਰ ਅਤੇ ਸਾਹਿਤਕਾਰ ਵਧੇਰੇ ਚੇਤੰਨ ਅਤੇ ਸੰਵੇਦਨਸ਼ੀਲ ਵਿਅਕਤੀ ਹੁੰਦੇ ਹਨ, ਪਰ ਸਾਹਿਤ ਅਤੇ ਕਲਾ ਦੀਆਂ ਕੁੱਝ ਆਪਣੀਆਂ ਹੀ ਸੀਮਾਵਾਂ ਹਨ। ਸਾਹਿਤ ਉਸਾਰ ਦਾ ਇਕ ਅਤਿ ਮਹੱਤਵਪੂਰਣ ਅੰਗ ਹੈ ਅਤੇ ਇਸ ਦਾ ਸੰਬੰਧ ਡੂੰਘੀ ਤਰ੍ਹਾਂ ਸਮਾਜ ਦੇ ਆਰਥਿਕ ਆਧਾਰ ਨਾਲ ਜੁੜਿਆ ਹੁੰਦਾ ਹੈ। ਪ੍ਰੰਤੂ ਸਾਹਿਤ ਅਤੇ ਉਸ ਦੇ ਆਰਥਿਕ ਆਧਾਰ ਦਾ ਇਹ ਆਪਸੀ ਰਿਸ਼ਤਾ ਬਹੁਤ ਹੀ ਸੂਖ਼ਮ ਅਤੇ ਪੇਚੀਦਾ ਹੁੰਦਾ ਹੈ। ਇਸ ਸੰਬੰਧ ਨੂੰ ਸਾਧਾਰਣ ਰੂਪ ਵਿਚ ਵੇਖਣਾ ਮਾਰਕਸਵਾਦੀ ਵਿਚਾਰਧਾਰਾ ਤੋਂ ਅੱਖਾਂ ਮੀਟਣ ਦੇ ਬਰਾਬਰ ਹੋਵੇਗਾ ਜਿਵੇਂ ਪ੍ਰਸਿੱਧ ਕਲਾ-ਚਿੰਤਕ ਟਾਟਸਕੀ ਲਿਖਦਾ ਹੈ:

"ਕਲਾ ਉੱਚ ਦਰਜੇ ਦੀ ਖ਼ੁਦ-ਮੁਖ਼ਤਿਆਰ ਹੋਂਦ ਰਖਦੀ ਹੈ ਇਹ ਸਾਧਾਰਨ ਰੂਪ ਵਿਚ ਸਿੱਧੀ ਤਰ੍ਹਾਂ ਪੈਦਾਵਾਰ ਦੇ ਢੰਗਾਂ ਨਾਲ ਬੱਝੀ ਹੋਈ ਨਹੀਂ ਹੁੰਦੀ।"[4]

ਉਪਰ ਵਰਣਨ ਕੀਤੇ ਵਿਚਾਰਾਂ ਦੀ ਰੌਸ਼ਨੀ ਵਿਚ ਕਬੀਰ ਨੇ ਸਮਾਜ ਵਿਚ ਰਹਿੰਦੇ ਮਨੁੱਖ ਬਾਰੇ ਜੋ ਕਿਹਾ ਹੈ, ਉਸ ਦਾ ਉਲੇਖ ਹੇਠ ਅੰਕਿਤ ਕੀਤਾ ਜਾ ਰਿਹਾ ਹੈ।

ਕਬੀਰ ਜੀ ਨੇ ਆਪਣੀ ਬਾਣੀ ਦੀ ਰਚਨਾ ਮਨੁੱਖ ਨੂੰ ਸੁਪਨ-ਜਾਲ ਵਿਚ ਫਸਾਉਣ ਲਈ ਨਹੀਂ ਕੀਤੀ। ਇਸ ਦੇ ਉਲਟ ਉਨ੍ਹਾਂ ਨੇ ਮਨੁੱਖ ਨੂੰ ਸਮਾਜ ਵਿਚ ਰਹਿੰਦਿਆਂ ਇਸ ਵਿਚ ਸੁਚੱਜੇ ਗ੍ਰਿਹਸਥੀ ਦਾ ਜੀਵਨ ਜੀਉਣ, ਮਾਇਆ ਅਤੇ ਪੰਜ ਵਿਕਾਰਾਂ ਨਾਲ ਸੰਘਰਸ਼ ਕਰਨ[5] ਅਤੇ ਜੀਵਨ-ਮੁਕਤ ਅਵਸਥਾ ਪ੍ਰਾਪਤ ਕਰਨ ਦਾ ਉਦੇਸ਼ ਦਿੱਤਾ ਹੈ। ਕਬੀਰ ਜੀ ਇਕ ਸਮਾਜਿਕ ਪ੍ਰਾਣੀ ਸਨ ਇਸ ਕਾਰਣ ਉਹ ਸਮਾਜ ਅਤੇ ਇਸ ਦੇ ਮਸਲਿਆਂ ਤੋਂ ਨਿਰਲੇਪ ਨਹੀਂ ਰਹਿ ਸਕਦੇ ਸਨ ਜਿਵੇਂ ਕਲਾਕਾਰਾਂ ਬਾਰੇ ਵਿਚਾਰ ਪੇਸ਼ ਕਰਦਿਆਂ ਲੈਨਿਨ ਨੇ ਕਿਹਾ ਹੈ ਕਿ 'ਕੋਈ ਸਮਾਜ ਤੋਂ ਆਜ਼ਾਦ ਰਹਿਕੇ ਸਮਾਜ ਵਿਚ ਨਹੀਂ ਰਹਿ ਸਕਦਾ।[6]

ਭਗਤ ਕਬੀਰ ਸਮੇਂ ਦੇ ਸਮਾਜ ਅਤੇ ਮਨੁੱਖ ਬਾਰੇ ਬਹੁਤ ਵਿਸਤਾਰ ਵਿਚ ਵਰਨਣ ਕਰਦੇ ਹਨ, ਗੁਰੂ ਨਾਨਕ ਜੀ ਦੀ ਧਾਰਨਾ ਕਈ ਪੱਖਾਂ ਤੋਂ ਕਬੀਰ ਦੀ ਧਾਰਨਾ ਨਾਲੋਂ ਜ਼ਿਆਦਾ ਡੂੰਘੀ ਵਿਆਪਕ ਅਤੇ ਉੱਚ-ਪੱਧਰੀ ਹੈ। ਅਸਲੀਅਤ ਇਹ ਹੈ ਕਿ ਉਸ ਯੁੱਗ ਵਿਚ ਵਿਗਿਆਨ ਅਜੇ ਵਧੇਰੇ ਵਿਕਸਿਤ ਨਹੀਂ ਸੀ ਹੋਇਆ ਇਸੇ ਕਾਰਣ ਲੋਕਾਂ ਨੂੰ ਪ੍ਰਕ੍ਰਿਤੀ ਬਾਰੇ ਕੋਈ ਖ਼ਾਸ ਵਿਗਿਆਨਕ ਸਮਝ ਨਹੀਂ ਸੀ। ਪ੍ਰਾਕ੍ਰਿਤੀ ਬਾਰੇ ਆਪਣੇ ਸੀਮਿਤ ਗਿਆਨ ਅਤੇ ਮਨੁੱਖ ਦੀ ਪ੍ਰਾਕ੍ਰਿਤਕ ਸ਼ਕਤੀਆਂ ਅਤੇ ਕਮਜ਼ੋਰ ਹਾਲਤ ਕਾਰਣ ਮਨੁੱਖੀ ਦ੍ਰਿਸ਼ਟੀਕੋਣ ਅਧਿਆਤਮਵਾਦੀ ਮੁਹਾਵਰੇ ਰਾਹੀਂ ਹੀ ਸੰਭਵ ਹੋ ਸਕਦਾ ਸੀ। ਇਸ ਦੇ ਨਾਲ ਹੀ ਸੱਤਾ ਤੇ ਕਾਬਜ਼ ਜਮਾਤ ਦਾ



 

ਮੁਹਾਵਰਾ ਵੀ ਅਧਿਆਤਮਵਾਦੀ ਹੀ ਸੀ। ਸ਼ਾਸਕ ਜਮਾਤ ਦੀ ਵਿਚਾਰਧਾਰਾ ਵਿਰੁੱਧ ਵਿਚਾਰਧਾਰਕ ਸੰਘਰਸ਼ ਕਰਨ ਲਈ ਇਕ ਪ੍ਰਗਤੀਸ਼ੀਲ ਅਧਿਆਤਮਵਾਦੀ ਵਿਚਾਰਧਾਰਾ ਦੀ ਜ਼ਰੂਰਤ ਸੀ ਜੋ ਕਾਬਜ਼ ਜਮਾਤ ਦੀ ਵਿਚਾਰਧਾਰਾ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰ ਸਕਦੀ। ਸੋ ਉਪਰੋਕਤ ਵਿਚਾਰਾਂ ਦੇ ਪ੍ਰਕਾਸ਼ ਵਿਚ ਵੇਖਿਆਂ ਇਹ ਕਿਹਾ ਜਾ ਸਕਦਾ ਹੈ ਕਿ ਭਾਵੇਂ ਕਬੀਰ ਦੀ ਬਾਣੀ ਦਾ ਸਮੁੱਚਾ ਮੁਹਾਵਰਾ ਅਧਿਆਤਮਵਾਦੀ ਹੀ ਸੀ, ਪ੍ਰੰਤੂ ਧਰਮ, ਰਾਜਾ ਸਮਾਜ, ਨੈਤਿਕਤਾ ਅਤੇ ਅਧਿਆਤਮਿਕਤਾ ਬਾਰੇ ਉਨ੍ਹਾਂ ਦੇ ਵਿਚਾਰ ਵਸਤੂ-ਰੂਪ ਵਿਚ ਜਾਂ ਸਾਰ ਵਜੋਂ ਉਹ ਸਥਾਪਿਤ ਵਿਚਾਰਧਾਰਾ ਦਾ ਵਿਰੋਧ ਹੀ ਸੀ। ਇਹ ਉਸ ਸਮੇਂ ਦੇ ਸਮਾਜ ਵਿਚ ਸਥਾਪਿਤ ਜਮਾਤ ਦੀ ਆਲੋਚਨਾ ਸੀ। ਜੋ ਕਬੀਰ ਜੀ ਰਜਵਾੜਿਆਂ, ਬ੍ਰਾਹਮਣਾਂ, ਕਾਜ਼ੀਆਂ ਆਦਿ ਦੀ ਆਲੋਚਨਾ ਕਰਦੇ ਹਨ ਅਤੇ ਉਨ੍ਹਾਂ ਨੂੰ ਅਸਲ ਅਰਥਾਂ ਵਿਚ ਬ੍ਰਾਹਮਣ, ਕਾਜ਼ੀ ਅਤੇ ਜੋਗੀ ਬਣਨ ਦਾ ਸੰਦੇਸ਼ ਦਿੰਦੇ ਹਨ[7], ਤਾਂ ਸਾਰ-ਰੂਪ ਵਿਚ ਉਨ੍ਹਾਂ ਸਥਾਪਿਤ ਜਮਾਤਾਂ ਤੇ ਉਨ੍ਹਾਂ ਦੇ ਸਮਾਜਿਕ ਰੋਲ ਨੂੰ ਲੋਕਾਂ ਵਿਚ ਨੰਗਿਆਂ ਕਰ ਰਹੇ ਹੁੰਦੇ ਹਨ। ਪ੍ਰੋ. ਕਿਸਨ ਸਿੰਘ ਦੇ ਵਿਚਾਰ ਇਸ ਸੰਬੰਧ ਵਿਚ ਵਰਣਨਯੋਗ ਹਨ, 'ਮਧਕਾਲ ਵਿਚ ਚੇਤਨਤਾ ਦਾ ਰੂਪ ਮਜ਼੍ਹਬੀ ਸੀ। ਉਸ ਵੇਲੇ ਜੋ ਵੀ ਸਮਾਜਿਕ ਮਨੁੱਖੀ ਜ਼ਿੰਦਗੀ, ਸਭਿਅਤਾ ਦੇ ਮਸਲੇ ਬਾਰੇ ਕਿਹਾ ਜਾਂਦਾ ਸੀ, ਉਹ ਮਜ਼੍ਹਬੀ ਰੂਪ ਵਿਚ ਹੀ ਪ੍ਰਗਟ ਕੀਤਾ ਜਾਂਦਾ ਸੀ। ਜੇ ਕਿਸਾਨ ਫਿਊਡਲ ਦੇ ਖ਼ਿਲਾਫ਼ ਲੜਿਆ ਤਾਂ ਉਹ ਵੀ ਰੱਬ ਦੇ ਝੰਡੇ ਹੇਠ ਲੜਿਆ ਅਤੇ ਜੇ ਇੱਕ ਕੁੜੀ ਨੇ ਆਪਣੀ ਮਨ-ਮਰਜ਼ੀ ਦੇ ਮੁੰਡੇ ਨਾਲ ਵਿਆਹ ਕਰਾਉਣਾ ਸੀ, ਤਾਂ ਉਸ ਨੇ ਰੱਬ ਦੀ ਸ਼ਰਨ ਲਈ । ਦੂਸਰੇ ਪਾਸੇ ਜੇ ਕਾਜ਼ੀ ਨੇ ਉਸ ਨੂੰ ਐਸਾ ਕਰਨੋਂ ਰੋਕਿਆ ਤਾਂ ਉਸ ਨੇ ਵੀ ਰੱਬ ਦਾ ਹਥਿਆਰ ਹੀ ਵਰਤਿਆ। ਇਸ ਤੋਂ ਉਪਰੰਤ ਗੁਰਬਾਣੀ ਕਵਿਤਾ ਹੈ ਅਤੇ ਕਵੀ ਦੀ ਬੋਲੀ ਦਿਮਾਗੀ ਵਿਆਖਿਆ ਦੀ ਬੋਲੀ ਨਹੀਂ ਹੁੰਦੀ।[8]

ਮੱਧ-ਯੁੱਧ ਵਿਚ ਚਲੀਆਂ ਹੋਰ ਧਾਰਮਿਕ ਲਹਿਰਾਂ ਵੀ ਮੁਹਾਵਰੇ ਵਿਚ ਹੀ ਧਾਰਮਿਕ ਸਨ। ਆਪਣੇ ਵਸਤੂ ਰੂਪ ਵਿਚ ਉਹ ਪੂਰੀ ਤਰ੍ਹਾਂ ਸਮਾਜਿਕ ਅਤੇ ਰਾਜਨੀਤਕ ਪ੍ਰਭਾਵ ਰਖਦੀਆਂ ਸਨ। ਮਾਰਕਸਵਾਦੀ ਦ੍ਰਿਸ਼ਟੀਕੋਣ ਅਨੁਸਾਰ ਧਰਮ ਵੀ ਕਲਾ ਅਤੇ ਸਾਹਿਤ ਵਾਂਗ ਉਸਾਰ ਦਾ ਹੀ ਇਕ ਅੰਗ ਹੈ। ਨੀਂਹ ਅਤੇ ਉਸਾਰ ਦਾ ਰਿਸ਼ਤਾ ਤੰਦਾਤਮਕ ਹੋਣ ਕਾਰਣ ਦੋਵੇਂ ਇੱਕ ਦੂਜੇ ਨੂੰ ਪ੍ਰਭਾਵਿਤ ਕਰਦੇ ਹਨ। ਭਗਤੀ ਲਹਿਰ ਵੀ ਆਲੋਚਨਾਤਮਿਕ ਦ੍ਰਿਸ਼ਟੀ ਤੋਂ ਵੇਖਿਆਂ ਤੱਤ ਰੂਪ ਵਿਚ ਦੱਬੀ-ਸ਼੍ਰੇਣੀਆਂ ਦੇ ਲੋਕਾਂ ਦਾ ਸਥਾਪਿਤ ਪਰੋਹਿਤ ਸ਼੍ਰੇਣੀ ਦੇ ਵਿਰੁੱਧ ਰਾਜਨੀਤਿਕ ਵਿਦ੍ਰੋਹ ਹੀ ਸੀ। ਇਸ ਬਾਰੇ ਰੂਸੀ ਵਿਦਵਾਨ ਕ.ਜ. ਅਸ਼ਰਾਫਿਆਨ ਦੇ ਵਿਚਾਰ ਕਾਫ਼ੀ ਠੀਕ ਕਹੇ ਜਾ ਸਕਦੇ ਹਨ। ਉਹ ਲਿਖਦੇ ਹਨ:

"ਧਾਰਮਿਕ ਸੁਧਾਰਿਕ ਭਗਤੀ ਲਹਿਰ ਅਸਲ ਵਿਚ ਭਾਰਤੀ ਵਸੋਂ ਦੀਆਂ ਵਿਸ਼ਾਲ ਪਰਤਾਂ ਦੀ ਸਾਮੰਤ-ਵਿਰੋਧੀ, ਜਮਹੂਰੀ ਵਿਚਾਰਧਾਰਾ ਸੀ, ਭਾਵ ਮੁੱਖ ਤੌਰ ਉੱਤੇ ਸ਼ਹਿਰ ਦੀ ਵਪਾਰਕ ਕਾਰੀਗਰ ਵਸੋਂ ਤੇ ਕਿਸੇ ਹੱਦ ਤੱਕ ਕਿਸਾਨਾਂ ਦੀ ਸਮਾਜੀ ਰਾਜਨੀਤਿਕ ਤੇ ਧਾਰਮਿਕ ਸਦਾਚਾਰਿਕ ਵਿਚਾਰਾਂ ਦੀ ਪ੍ਰਣਾਲੀ ਸੀ।"[9]

ਇਸ ਤਰ੍ਹਾਂ ਧਾਰਮਿਕ ਲਹਿਰਾਂ ਦੇ ਤੱਤ ਬਾਰੇ ਜਾਣ ਕੇ ਅਸੀਂ ਨਿਸ਼ਚੇ ਨਾਲ ਕਹਿ ਸਕਦੇ ਹਾਂ ਕਿ ਹਰ ਧਾਰਮਿਕ ਲਹਿਰ ਵਸਤੂ-ਰੂਪ ਵਿਚ ਆਪਣੇ ਯੁੱਗ ਦੇ ਮੁਹਾਵਰੇ ਰਾਹੀਂ





 

ਸਮਾਜਿਕ ਯਥਾਰਥ ਨੂੰ ਅਕੁੱਸ਼ ਰਹੀ ਹੁੰਦੀ ਹੈ ਇਸ ਸੰਬੰਧ ਵਿਚ ਜਰਮਨ ਬਾਦਸ਼ਾਹ ਵਿਲਹੈਲਮ ਕੈਸਰ ਦਾ ਕਥਨ ਬਿਲਕੁਲ ਢੁਕਵਾਂ ਹੈ ਕਿ 'ਸਾਰੀਆਂ ਧਾਰਮਿਕ ਲਹਿਰਾਂ ਅਸਲੀਅਤ ਵਿਚ ਰਾਜਨੀਤਕ ਲਹਿਰਾਂ ਹੀ ਹੁੰਦੀਆਂ ਹਨ।[10]

ਕਬੀਰ ਜੀ ਨੇ ਉਸ ਸਮੇਂ ਦੀ ਸਮਾਜਿਕ ਦਸ਼ਾ ਦਾ ਸਾਹਿਤਕ ਚਿੱਤਰ ਆਧਿਆਤਮਿਕ ਮੁਹਾਵਰੇ ਰਾਹੀਂ ਪੇਸ਼ ਕੀਤਾ ਹੈ।[11] ਤੱਤ-ਰੂਪ ਵਿਚ ਇਹ ਉਸ ਸਮੇਂ ਦੀ ਸਮਾਜਿਕ ਅਤੇ ਰਾਜਨੀਤਿਕ ਅਵਸਥਾ ਦੀ ਆਲੋਚਨਾ ਹੈ ਇਸੇ ਕਾਰਣ ਹੀ ਲੋਟੂ ਸ਼੍ਰੇਣੀਆਂ ਅਤੇ ਰਜਵਾੜਾਸ਼ਾਹੀ ਦੇ ਹਿਤ ਪੂਰਣ ਵਾਲੇ ਬ੍ਰਾਹਮਣਾ ਅਤੇ ਕਾਜ਼ੀਆਂ ਨੂੰ ਉਨ੍ਹਾਂ ਨੇ ਦੋਹੇਂ ਹੱਥੀਂ ਲਿਆ ਹੈ। ਧਰਮ ਦੇ ਇਨ੍ਹਾਂ ਪ੍ਰਤੀਨਿਧਾਂ ਵਲੋਂ ਕੀਤੇ ਕੁਕਰਮਾਂ ਦਾ ਪਰਦਾ ਫਾਸ ਕਰਦਿਆਂ ਉਨ੍ਹਾਂ ਨੂੰ ਸਹੀ ਰੂਪ ਵਿਚ ਬ੍ਰਾਹਮਣ ਅਤੇ ਸਹੀ ਰੂਪ ਵਿਚ ਮੁਸਲਮਾਨ ਬਣਨ ਦਾ ਸੰਦੇਸ਼ ਦਿੱਤਾ ਹੈ।

ਕਬੀਰ ਬਾਣੀ ਵਿਚ ਭਾਵੇਂ ਮੁਹਾਵਰੇ ਵਜੋਂ ਅਧਿਆਤਮਿਕ ਵਿਚਾਰਾਂ ਦਾ ਹੀ ਪ੍ਰਤਿਪਾਦਨ ਕੀਤਾ ਗਿਆ ਹੈ, ਪਰ ਵਸਤੂ-ਰੂਪ ਵਿਚ ਉਸ ਸਮੇਂ ਦੇ ਦਲਿਤ ਵਰਗਾਂ ਦੀ ਅਗਵਾਈ ਕੀਤੀ ਗਈ ਹੈ ਅਤੇ ਬਾਣੀ ਉਸ ਸਮੇਂ ਦੇ ਦਲਿਤ ਵਰਗਾਂ ਲਈ ਇਕ ਵਿਚਾਰਧਾਰਮਕ ਹਥਿਆਰ ਵਜੋਂ ਆਸਰਾ ਬਣੀ ਹੈ। ਇਹੀ ਕਾਰਣ ਹੈ ਕਿ ਕਬੀਰ ਕਾਵਿ ਦਾ ਪੰਜਾਬੀ ਸਾਹਿਤ-ਖੇਤਰ ਵਿਚ ਸਥਾਨ, ਇੰਨੇ ਸਮੇਂ ਬਾਅਦ ਵੀ ਹੋਰ ਉੱਚਾ ਅਤੇ ਸਤਿਕਾਰ-ਯੁਕਤ ਹੋਇਆ ਹੈ। ਸੰਤ ਸਿੰਘ ਸੇਖੋਂ ਦੇ ਗੁਰੂ ਨਾਨਕ ਬਾਣੀ ਸੰਬੰਧੀ ਕਹੇ ਵਿਚਾਰ ਕਬੀਰ ਬਾਣੀ ਤੇ ਵੀ ਪੂਰੇ ਢੁੱਕਦੇ ਹਨ:

"ਗੁਰਬਾਣੀ ਵਿਚ ਇਹ ਖੂਬੀ ਹੈ ਕਿ ਇਕ ਪਾਸੇ ਇਹ ਬਹੁਤਾ ਕਿਸੇ ਰਾਜਾ ਸ਼੍ਰੇਣੀ ਦੀ ਸ਼ਰ੍ਹਾ ਨਹੀਂ ਬਣਦੀ ਤੇ ਦੂਜੇ ਪਾਸੇ ਇਹ ਮਨੁੱਖੀ ਚੇਤਨਤਾ ਦੁਆਲੇ ਕੋਈ ਤਕੜਾ ਸੁਪਨ-ਜਾਲ ਨਹੀਂ ਉਣਦੀ ਖ਼ਾਸ ਕਰਕੇ ਗੁਰੂ ਨਾਨਕ ਦੀ ਬਾਣੀ।"[12]

ਕਿਸੇ ਵੀ ਸਮਾਜ ਦਾ ਅਧਿਆਤਮਵਾਦ ਡੂੰਘੀ ਤਰ੍ਹਾਂ ਉਸ ਦੀ ਆਰਥਿਕ ਨੀਂਹ ਜਾਂ ਆਧਾਰ ਨਾਲ ਜੁੜਿਆ ਹੁੰਦਾ ਹੈ। ਅਧਿਆਤਮਕ ਵਿਚਾਰਾਂ ਵਿਚ ਕਿਸੇ ਸਮੇਂ ਦੇ ਸਮਾਜਿਕ ਅਤੇ ਰਾਜਨੀਤਿਕ ਹਾਲਾਤ ਦਾ ਪ੍ਰਤਿਬਿੰਬ ਕਿਵੇਂ ਮਿਲਦਾ ਹੈ ਇਸ ਸੰਬੰਧ ਵਿਚ ਕਿਸੇ ਵੀ ਸਮੇਂ ਦੀ ਅਧਿਆਤਮਵਾਦੀ ਵਿਚਾਰਧਾਰਾ ਵਿਚ ਪੇਸ਼ 'ਬ੍ਰਹਮ' ਦੇ ਸੰਕਲਪ ਅਤੇ ਸਰੂਪ ਅਤੇ ਉਸ ਸਮੇਂ ਦੀ ਰਾਜੇ ਦੀ ਰਾਜਨੀਤਕ ਸਥਿਤੀ ਵਿਚ ਮਿਲਦੀ ਤਦਰੂਪਤਾ ਬਹੁਤ ਸੂਖ਼ਮ ਅਤੇ ਡੂੰਘੀ ਹੁੰਦੀ ਹੈ। ਜਿਵੇਂ ਪੁਰਾਤਨ ਸਮੇਂ ਵਿਚ, ਜਦੋਂ ਮਨੁੱਖੀ ਸੂਝ ਵਧੇਰੇ ਵਿਕਸਿਤ ਨਹੀਂ ਹੋਈ ਸੀ, ਮਨੁੱਖ ਪ੍ਰਕ੍ਰਿਤਕ ਸ਼ਕਤੀਆਂ ਅੱਗ, ਹਵਾ, ਪਾਣੀ ਤੇ ਸੱਪਾਂ ਆਦਿ ਦੀ ਪੂਜਾ ਕਰਦਾ ਸੀ। ਇਸੇ ਤਰ੍ਹਾਂ ਹੀ ਗੁਲਾਮ ਅਤੇ ਕਬੀਲਾ-ਯੁੱਗ ਵਿਚ ਬਹੁ-ਦੇਵ ਪੂਜਾ, ਰਾਜਨੀਤਕ ਤੌਰ ਤੇ ਵੇਖਿਆ ਛੋਟੇ ਛੋਟੇ ਕਬੀਲਿਆਂ ਤੇ ਕਾਬਜ਼ ਹਾਕਮਾਂ ਦਾ ਹੀ ਸਮਾਜਿਕ ਪ੍ਰਤਿਬਿੰਬ ਸੀ। ਇਕ ਈਸ਼ਵਰਵਾਦ ਜਾਗੀਰਦਾਰੀ ਦੇ ਸੰਗਠਿਤ ਹੋ ਕੇ ਇਕ ਕੌਮੀ ਆਗੂ ਨੂੰ ਹੋਂਦ ਵਿਚ ਲਿਆਉਣ ਦਾ ਰਾਜਨੀਤਕ ਪ੍ਰਤਿਬਿੰਬ ਹੈ। ਸੰਤ ਸਿੰਘ ਸੇਖੋਂ ਇਹੀ ਵਿਚਾਰ ਪ੍ਰਗਟ ਕਰਦੇ ਲਿਖਦੇ ਹਨ:

"ਅਧਿਆਤਮਕ ਸਚਾਈ ਸਮਾਜਕ ਪ੍ਰਬੰਧ ਦਾ ਹੀ ਇੱਕ ਸੂਖ਼ਮ ਰੂਪ ਹੈ, ਸਮਾਜਕ ਪ੍ਰਬੰਧ ਵਿਚ ਰਾਜਾ-ਸ਼੍ਰੇਣੀ ਦੀ ਦਸ਼ਾ ਦੇ ਅਨੁਕੂਲ ਉਸ ਦਾ ਅਧਿਆਤਮਵਾਦ ਬਣਦਾ ਰਿਹਾ ਹੈ।[13]

 

ਕਲਾਕਾਰ ਦੀ ਵਡਿਆਈ ਇਸ ਗੱਲ ਵਿਚ ਨਹੀਂ ਕਿ ਉਹ ਕੀ ਕਹਿੰਦਾ ਹੈ ਅਤੇ ਕਿੰਨੇ ਭਾਵ-ਪੂਰਣ ਢੰਗ ਨਾਲ ਕਹਿੰਦਾ ਹੈ, ਸਗੋਂ ਉਸ ਦੀ ਅਸਲ ਵਡਿਆਈ ਉਸ ਦੀ ਰਚਨਾ ਦੇ ਸਮਾਜਿਕ ਤੌਰ ਤੇ ਸਾਰਥਕ ਅਤੇ ਲੋਕ-ਹਿਤੈਸ਼ੀ ਹੋਣ ਵਿਚ ਹੈ। ਉਸ ਦੀ ਰਚਨਾ ਕਿਨ੍ਹਾਂ ਲੋਕਾਂ ਦੀ ਸੇਵਾ ਕਰਦੀ ਹੈ ? ਉਹ ਕਲਾਕਾਰ ਜਾਂ ਕਵੀ ਜਿਨ੍ਹਾਂ ਕੀਮਤਾਂ ਦਾ ਪ੍ਰਗਟਾਵਾ ਆਪਣੀ ਰਚਨਾ ਵਿਚ ਕਰਦਾ ਹੈ, ਉਹ ਅੰਤਿਮ ਰੂਪ ਵਿਚ ਜੀਵਨ-ਦ੍ਰਿਸ਼ਟੀਕੋਣ ਵਜੋਂ ਕਿਸ ਜਮਾਤ ਦੀ ਸੇਵਾ ਕਰਦਾ ਹੈ ? ਕੀ ਉਹ ਜਮਾਤ ਸਮਾਜ ਦੇ ਵਿਕਾਸ ਲਈ ਉਸਾਰੂ ਰੋਲ ਅਦਾ ਕਰਦੀ ਹੈ ਜਾਂ ਢਾਹੂ ਅਤੇ ਪਿਛਾਂਹ ਖਿਚ ? ਕਲਾਕਾਰਾਂ ਅਤੇ ਸਾਹਿਤਕਾਰਾਂ ਦੇ ਇਸ ਰੋਲ ਬਾਰੇ ਸੰਤ ਸਿੰਘ ਸੇਖੋਂ ਨੇ ਠੀਕ ਕਿਹਾ ਹੈ:

"ਸਮਾਜ ਕਲਾਕਾਰ ਲਈ ਨਹੀਂ ਬਣਿਆ ਪ੍ਰੰਤੂ ਕਲਾਕਾਰ ਸਮਾਜ ਲਈ ਬਣਿਆ ਹੈ, ਕਲਾ ਨੂੰ ਲਾਜ਼ਮੀ ਤੌਰ ਤੇ ਮਨੁੱਖੀ ਚੇਤਨਾ ਦੇ ਵਿਕਾਸ ਅਤੇ ਸਮਾਜਿਕ ਪ੍ਰਬੰਧ ਦੀ ਬਿਹਤਰੀ ਵਾਸਤੇ ਯਤਨਸ਼ੀਲ ਹੋਣਾ ਚਾਹੀਦਾ ਹੈ।"[14]

ਕਈ ਕਟੜ-ਪੰਥੀ ਮਾਰਕਸਵਾਦੀ ਧਰਮ ਦੀ ਬੇਕਿਰਕ ਅਲੋਚਨਾ ਕਰਦੇ ਨਹੀਂ ਥੱਕਦੇ, ਪਰ ਸਾਨੂੰ ਇਸ ਸਚਾਈ ਨੂੰ ਕਦੇ ਵੀ ਅੱਖੋਂ ਓਹਲੇ ਨਹੀਂ ਕਰਨਾ ਚਾਹੀਦਾ ਕਿ ਧਰਮ ਸਮਾਜਿਕ ਵਿਕਾਸ ਦੇ ਇਕ ਵਿਸ਼ੇਸ਼ ਦੌਰ ਦੀ ਲਾਜ਼ਮੀ ਉਪਜ ਹੈ। ਜੇਕਰ ਅਸੀਂ ਧਰਮ ਦੀ ਉਤਪੱਤੀ ਅਤੇ ਇਸ ਦੇ ਸਮਾਜਿਕ ਰੋਲ ਨੂੰ ਠੀਕ ਇਤਿਹਾਸਕ ਪਰਿਪੇਖ ਵਿਚ ਰਖਕੇ ਨਹੀਂ ਵੇਖਾਂਗੇ, ਤਾਂ ਲਾਜ਼ਮੀ ਤੌਰ ਤੇ ਸਾਡੇ ਸਿਟੇ ਅੰਤਰਮੁੱਖੀ ਅਤੇ ਅਣ-ਵਿਗਿਆਨਿਕ ਹੋਣਗੇ। ਧਰਮ ਕਿਸੇ ਵੀ ਸਮਾਜ ਵਿਚ ਸਥਾਪਿਤ ਜਮਾਤ ਦੀ ਵਿਚਾਰਧਾਰਾ ਦਾ ਅਨੁਸਾਰੀ ਹੀ ਹੁੰਦਾ ਹੈ। ਇਸ ਸਥਾਪਿਤ ਵਿਚਾਰਧਾਰਾ ਅਤੇ ਜਮਾਤ ਦਾ ਵਿਰੋਧੀ ਜਮਾਤ ਵਲੋਂ ਕਈ ਧਰਾਤਲਾਂ ਤੇ ਵਿਰੋਧ ਕੀਤਾ ਜਾਂਦਾ ਹੈ। ਧਰਮ ਦਾ ਉਹ ਰੂਪ ਜੋ ਸਥਾਪਿਤ ਸਮਾਜਿਕ ਸੰਬੰਧਾਂ ਤੇ ਰਾਜਾ-ਸ਼੍ਰੇਣੀ ਨੂੰ ਧਰਤੀ ਉਪਰ ਰੱਬ ਦੇ ਪ੍ਰਤਿਨਿਧ ਵਜੋਂ ਪੇਸ਼ ਕਰਦਾ ਹੈ, ਅੰਤਿਮ ਰੂਪ ਵਿਚ ਲਹੂ-ਪੀਣੀ ਜਮਾਤ ਦੇ ਹਥਿਆਰ ਵਜੋਂ ਕੰਮ ਕਰ ਰਿਹਾ ਹੁੰਦਾ ਹੈ। ਇਸ ਤਰ੍ਹਾਂ ਦੇ ਧਰਮ ਬਾਰੇ ਚੌਕਸ ਕਰਦਿਆਂ ਲੈਨਿਨ ਲਿਖਦਾ ਹੈ:

"ਉਹ ਲੋਕ ਜੋ ਤਮਾਮ ਉਮਰ ਹੱਡ-ਭੰਨਵੀਂ ਕਮਾਈ ਕਰਦੇ ਅਤੇ ਤੰਗੀਆਂ ਵਿਚ ਜਿਉਂਦੇ ਹਨ, ਧਰਮ ਉਨ੍ਹਾਂ ਨੂੰ ਸਬਰ ਕਰਨ ਅਤੇ ਭਾਣਾ-ਮੰਨਣ ਵਾਲੇ ਬਣਨ ਦੀ ਸਿੱਖਿਆ ਦਿੰਦਾ ਹੈ, ਉਨ੍ਹਾਂ ਨੂੰ ਸਵਰਗ ਦੇ ਲਾਰੇ ਤੇ ਜਿਊਣ ਅਤੇ ਇਸ ਵਿਚੋਂ ਤਸੱਲੀ ਲਭਣ ਦੀ ਸਿੱਖਿਆ ਵੀ ਦਿੰਦਾ ਹੈ।"[15]

ਇਸ ਤਰ੍ਹਾਂ ਦੀਆਂ ਅਧਿਆਤਿਮਕ ਕਦਰਾਂ ਦੇ ਉਲਟਾ ਇੱਕ ਅਜਿਹਾ ਧਰਮ ਹੈ ਜੋ ਲੁੱਟੇ ਜਾ ਰਹੇ ਲੋਕਾਂ ਨੂੰ ਇਕ ਐਸੇ ਰੱਬ ਤੇ ਵਿਸ਼ਵਾਸ ਕਰਨ ਦਾ ਸੱਦਾ ਦਿੰਦਾ ਹੈ ਜੋ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ ਜਿਸ ਦੇ ਨਾਮ ਸਿਮਰਨ ਨਾਲ ਮਨੁੱਖ ਇਸ ਜਨਮ ਵਿਚ ਹੀ ਮੁਕਤੀ ਪ੍ਰਾਪਤ ਕਰਦਾ ਹੈ।[16] ਜੋ ਮਨੁੱਖ ਨੂੰ ਸਮਾਧੀ ਲਾਕੇ ਸਮਾਜ ਨਾਲੋਂ ਆਪਣੇ ਆਪ ਨੂੰ ਨਿਖੇੜ ਲੈਣ ਤੇ ਕਰਮ ਖੇਤਰ ਤੋਂ ਭੱਜਣ ਦਾ ਸੰਦੇਸ਼ ਨਹੀਂ ਦਿੰਦਾ[17], ਸਗੋਂ ਸੰਸਾਰ ਦੀ ਮਾਇਆ ਵਿਚ ਰਹਿੰਦਿਆਂ ਇਸ ਦੇ ਬੁਰੇ ਅਸਰ ਤੋਂ ਨਿਰਲੇਪ ਰਹਿਣ, ਕਿਰਤ ਕਰਨ, ਨਾਮ ਜਪਣ ਅਤੇ ਗ੍ਰਿਹਸਥ-ਜੀਵਨ ਜਿਉਣ ਦਾ ਸੰਦੇਸ਼ ਦਿੰਦਾ ਹੈ:

ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥

(ਸ਼ਲੋਕ 213, 1376)

ਅਜਿਹਾ ਧਰਮ ਸਥਾਪਿਤ ਜਮਾਤ ਦੇ ਧਰਮ ਸਭਿਆਚਾਰ, ਨੈਤਿਕਤਾ ਆਦਿ ਨੂੰ ਢਾਹਕੇ ਇਕ ਨਵੇਂ ਵਿਚਾਰਧਾਰਕ ਉਸਾਰ ਦੀ ਸਿਰਜਣਾ ਕਰਦਾ ਹੈ ਅਜਿਹਾ ਧਰਮ ਹੀ ਮਿਹਨਕਤਸ਼ ਲੋਕਾਂ ਦਾ ਧਰਮ ਹੁੰਦਾ ਹੈ ਜੋ ਉਨ੍ਹਾਂ ਨੂੰ ਹੱਕ, ਸੱਚ ਅਤੇ ਇਨਸਾਫ਼ ਲਈ ਜੂਝਣ ਦਾ ਸੰਦੇਸ਼ ਦਿੰਦਾ ਹੈ, ਇਕ ਪਰਮਾਤਮਾ ਬਿਨਾਂ ਕਿਸੇ ਅੱਗੇ ਨਾ ਝੁਕਣ ਦੀ ਸਿੱਖਿਆ ਵੀ ਦਿੰਦਾ ਹੈ।[18] ਇਸ ਤਰ੍ਹਾਂ ਇਹ ਧਰਮ ਆਪਣੇ ਅਧਿਆਤਮਿਕ ਮੁਹਾਵਰੇ ਰਾਹੀਂ ਸਥਾਪਿਤ ਪ੍ਰਬੰਧ ਨੂੰ ਨਕਾਰਦਾ ਅਤੇ ਤੋੜਦਾ ਰਿਹਾ ਹੈ।

ਪ੍ਰਭੂ-ਪ੍ਰਾਪਤੀ ਲਈ ਕਬੀਰ ਜੀ ਨੇ ਦਿਖਾਵੇ ਦੇ ਕਰਮ-ਕਾਂਡਾਂ ਅਤੇ ਬ੍ਰਾਹਮਣਾਂ ਜਾਂ ਕਾਜ਼ੀਆਂ ਦੀ ਧਾਰਮਿਕ ਅਗਵਾਈ ਨੂੰ ਸਵੀਕਾਰ ਨਹੀਂ ਕੀਤਾ। ਉਨ੍ਹਾਂ ਆਪਣੇ ਸਮੇਂ ਧਰਮ ਵਿਚ ਗਿਰਾਵਟ ਲਿਆਉਣ ਵਾਲੇ ਅਤੇ ਇਸ ਦੀ ਸਮਾਜਿਕ ਮਹੱਤਾ ਨੂੰ ਨਾ ਸਮਝਣ ਵਾਲੇ ਧਾਰਮਿਕ ਆਗੂਆਂ ਦੀ ਸਖ਼ਤ-ਸ਼ਬਦਾਂ ਵਿਚ ਅਲੋਚਨਾ ਕੀਤੀ ਹੈ। ਉਨ੍ਹਾਂ ਆਪਣੇ ਸਮੇਂ ਦੇ ਮੁਸਲਮਾਨਾਂ, ਬ੍ਰਾਹਮਣਾ ਅਤੇ ਜੋਗੀਆਂ ਨੂੰ ਸਹੀ ਅਰਥਾਂ ਵਿਚ ਨੇਕ ਅਤੇ ਧਾਰਮਿਕ ਮਨੁੱਖ ਬਣਨ ਦੀ ਸਿੱਖਿਆ ਦਿੱਤੀ। ਹਿੰਦੂਆਂ ਜਾਂ ਮੁਸਲਮਾਨਾਂ ਨੂੰ ਉਨ੍ਹਾਂ ਨੇ ਧਰਮ ਬਦਲੀ ਕਰਨ ਲਈ ਨਹੀਂ, ਸਗੋਂ ਸੁਚੱਜੀਆਂ ਧਾਰਮਿਕ ਕਦਰਾਂ ਨੂੰ ਗ੍ਰਹਿਣ ਕਰਨ ਦੀ ਸਿੱਖਿਆ ਦਿੱਤੀ ਹੈ।

ਨਾਮ ਜਪਣਾ ਸਿਰਫ਼ ਅੱਖਾਂ ਮੀਟ ਕੇ ਰੱਬ ਰੱਬ ਕਰਨਾ ਨਹੀਂ, ਸਗੋਂ ਇਹ ਤਾਂ ਇਕ ਪੂਰਣ ਜੀਵਨ ਜਾਂਚ ਹੈ। ਇਸ ਵਿਚ ਹਲਾਲ ਅਤੇ ਹਰਾਮ ਦੀ ਪਛਾਣ ਕਰਨੀ ਅਤਿ ਆਵੱਸ਼ਕ ਹੈ। ਇਉਂ ਨਾਮ ਜਪ ਕੇ ਅਤੇ ਉੱਤਮ ਕਰਮ ਕਰਕੇ ਹੀ ਮਨੁੱਖ ਸਮਾਜਿਕ ਅਤੇ ਆਤਮਿਕ ਤੌਰ ਤੇ ਮੁਕਤ ਹੋ ਸਕਦਾ ਹੈ। ਪ੍ਰੋ. ਕਿਸ਼ਨ ਸਿੰਘ ਅਨੁਸਾਰ, 'ਸਿਆਸੀ ਬੋਲੀ ਵਿਚ ਕਹਿਣਾ ਹੋਵੇ, ਰੱਬ ਤੇ ਨਾਮ ਵਿਚ ਸਮਾਜਿਕ ਵਸਤੂ ਮਨੁੱਖੀ ਆਜ਼ਾਦੀ ਦੀ ਹੈ।[19]

ਕਬੀਰ ਜੀ ਨੇ ਬ੍ਰਾਹਮਣ ਅਤੇ ਪਰੋਹਿਤ ਸ਼੍ਰੇਣੀ ਵਲੋਂ ਖੜੀ ਕੀਤੀ ਜਾਤ-ਪਾਤ ਦੀ ਦੀਵਾਰ ਦੀ ਵੀ ਨਿੰਦਿਆ ਕੀਤੀ ਹੈ।[20] ਉਨ੍ਹਾਂ ਨੇ ਕਿਹਾ ਕਿ ਉਸ ਦੇ ਦਰਬਾਰ ਵਿਚ ਨਿਬੇੜਾ ਜ਼ਾਤ-ਪਾਤ ਅਤੇ ਸਮਾਜਿਕ ਰੁਤਬੇ ਨਾਲ ਨਹੀਂ, ਸਗੋਂ ਮਨੁੱਖ ਦੇ ਸਮਾਜ ਵਿਚ ਕੀਤੇ ਕਰਮਾਂ ਅਤੇ ਨਾਮ ਦੇ ਸਿਮਰਨ ਦੇ ਆਧਾਰ ਤੇ ਹੋਵੇਗਾ। ਕਬੀਰ ਜੀ ਦਾ ਮਤ ਸੀ ਕਿ ਪਰਮਤਾਮਾ ਸਾਰਿਆਂ ਵਿਚ ਵਸਦਾ ਹੈ ਇਸੇ ਕਰਕੇ ਸਾਰੇ ਮਨੁੱਖ ਬਰਾਬਰ ਹਨ ਕਿਉਂਕਿ ਉਨ੍ਹਾਂ ਸਭਨਾਂ ਵਿਚ ਇਕ ਹੀ ਪ੍ਰਭੂ ਦੀ ਜੋਤ ਜਗਦੀ ਹੈ। ਇਸ ਤਰ੍ਹਾਂ ਉਨ੍ਹਾਂ ਜ਼ਾਤ-ਪਾਤ ਦੀ ਸਮਾਜਿਕ ਸੰਸਥਾ ਦੀ ਆਲੋਚਨਾ ਕੀਤੀ ਅਤੇ ਕਿਹਾ ਕਿ ਪਰਮਾਤਮਾ ਦੇ ਦਰਬਾਰ ਵਿਚ ਕੋਈ ਵੱਡਾ ਜਾਂ ਛੋਟਾ ਨਹੀਂ। ਇਉਂ ਉਨ੍ਹਾਂ ਆਪਣੀ ਰਚਨਾ ਰਾਹੀਂ ਸਮਾਜਿਕ ਅਤੇ ਰਾਜਨੀਤਕ ਬਰਾਬਰੀ ਅਤੇ ਮਨੁੱਖੀ ਭਾਈਚਾਰੇ ਦਾ ਸੰਦੇਸ਼ ਦਿੱਤਾ। ਪ੍ਰੋ. ਕਿਸ਼ਨ ਸਿੰਘ ਦੇ ਵਿਚਾਰ ਅਨੁਸਾਰ, 'ਰੱਬ ਦੀ ਜੋਤ ਦੇ ਹਰ ਇਕ ਵਿਚ ਵਸਣ ਸਿਧਾਂਤ ਦਾ ਮਤਲਬ ਮਨੁੱਖ ਬ੍ਰਾਦਰੀ ਹੈ। ਇਹ ਸਿਧਾਂਤ ਸਮਾਜ ਵਿਚ ਉਚ-ਨੀਚ ਪੈਦਾ ਕਰਦੀਆਂ ਸੰਸਥਾਵਾਂ ਤੇ ਉਨ੍ਹਾਂ ਦੇ ਕਰਤੱਵ ਨੂੰ ਕਟਦਾ ਹੈ।[21]



 

ਕਬੀਰ ਜੀ ਅਨੁਸਾਰ ਉਹ ਮਨੁੱਖ ਹੀ ਸੂਰਮਾ ਹੈ ਜੋ ਪ੍ਰੋਲਿਤਾਰੀ ਵਰਗ ਦੀ ਖਾਤਰ ਲੜਦਾ ਹੈ, ਉਨ੍ਹਾਂ ਵਾਸਤੇ ਲੜਦਾ ਲੜਦਾ ਟੋਟੇ ਟੋਟੇ ਹੋ ਮਰਦਾ ਹੈ, ਪਰ ਲੜਾਈ ਦਾ ਮੈਦਾਨ ਕਦੀ ਨਹੀਂ ਛੱਡਦਾ, ਪੈਰ ਪਿੱਛਾਂਹ ਨਹੀਂ ਹਟਾਂਦਾ, ਆਪਣੀ ਜਿੰਦ ਬਚਾਣ ਦੀ ਖਾਤਰ ਪ੍ਰੋਲਿਤਾਰੀ ਵਰਗ ਦੀ ਫੜੀ ਬਾਂਹ ਨਹੀਂ ਛੱਡਦਾ। ਸਰਮਾਏਦਾਰਾਂ ਵਲੋਂ ਗਿਲਾ ਕਰਨ ਤੇ ਉਸ ਨੂੰ ਦਲੇਰ ਹੋ ਕੇ ਖੱਰਾ ਉੱਤਰ ਦੇਣਾ ਕਿ ਤੇਰੇ ਨਾਲੋਂ ਉਹ ਪ੍ਰੋਲਿਤਾਰੀ ਵਰਗ ਚੰਗਾ ਹੈ, ਜਿਸ ਦੇ ਅੰਦਰ ਰੱਬ ਦਾ ਪਿਆਰ ਹੈ। ਇਹ ਕੰਮ ਕਿਸੇ ਵਿਰਲੇ ਸੂਰਮੇ ਦਾ ਹੀ ਹੈ, ਹਰੇਕ ਨੂੰ ਇਹ ਹਿੰਮਤ ਨਹੀਂ ਪੈ ਸਕਦੀ।

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥

(ਮਾਰੂ, ਸਲੋਕ, ਪੰਨਾ 1 103)

ਕਬੀਰ ਬਾਣੀ ਵਿਚ ਇਕ ਐਸੇ ਸਮਾਜਿਕ ਮਨੁੱਖ ਦਾ ਤਸੱਵਰ ਹੈ ਜਿਸ ਨੂੰ ਉਹ ਆਪਣੀ ਸ਼ਬਦਾਵਲੀ ਵਿਚ 'ਭਗਤ' ਕਹਿੰਦਾ ਹੈ। ਇਹ ਭਗਤ ਸਮਾਜ ਵਿਚ ਤੇ ਖਾਸ ਕਰਕੇ ਲੁਟੀ ਜਾ ਰਹੀ ਸ਼੍ਰੇਣੀ ਵਿਚੋਂ ਉਠ ਰਹੀ ਨਵੀਂ ਜਮਾਤ ਚੇਤਨਤਾ ਦਾ ਪ੍ਰਤਿਨਿਧ ਰੂਪ ਹੈ ਜੋ ਪ੍ਰਚਲਿਤ ਵਿਚਾਰਧਾਰਾ ਜਾਂ ਸਾਮੰਤਸ਼ਾਹੀ ਦੇ ਵਿਰੁੱਧ ਲੜਦਾ ਹੈ। ਇਉਂ ਕਬੀਰ ਦੀਆਂ ਅਧਿਆਤਮਿਕ ਕੀਮਤਾਂ ਅੰਤਿਮ ਰੂਪ ਵਿਚ ਸਮਾਜਿਕ ਵਸਤੂ ਵਜੋਂ ਉਸ ਸਮੇਂ ਦੀ ਸਾਮੰਤਸ਼ਾਹੀ ਤੇ ਜਾਗੀਰਦਾਰੀ ਜੀਵਨ-ਕੀਮਤਾਂ ਦੇ ਵਿਰੁੱਧ ਲੜਦਾ ਹੈ। ਜਿੱਤ ਅੰਤ ਵਿਚ ਭਗਤ ਦੀ ਹੁੰਦੀ ਹੈ। ਕਬੀਰ ਜੀ ਨੇ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਦੇ ਜੀਵਨ ਢੰਗ ਨੂੰ ਕੱਟਕੇ, ਸ਼ੀਲ, ਸੰਜਮ, ਦਇਆ, ਸੰਤੋਖ ਅਤੇ ਨਿਮਰਤਾ ਦਾ ਰਾਹ ਲੋਕਾਂ ਅਗੇ ਰਖਿਆ। ਇਉਂ ਉਨ੍ਹਾਂ ਨੇ ਪੁਰਾਣੀ ਸਭਿਅਤਾ ਨੂੰ ਢਾਹਕੇ ਨਵੀਂ ਸਭਿਅਤਾ ਨਵੇਂ ਸਮਾਜ ਅਤੇ ਨਵੇਂ ਮਨੁੱਖ ਦੀ ਸਿਰਜਨਾ ਦਾ ਮਹਾਨ ਕਾਰਜ ਆਰੰਭ ਕੀਤਾ।

ਕਬੀਰ ਦੀ ਸਿਖਿਆ ਆਪਣੇ ਰੂਪ ਵਿਚ ਧਾਰਮਿਕ ਰਹੱਸਵਾਦੀ ਸੀ, ਪਰ ਆਪਣੇ ਤੱਤ ਵਿਚ ਸਾਮੰਤ-ਵਿਰੋਧੀ ਸੀ। ਲੋਕਾਂ ਵਿਚ ਇਸ ਦੀ ਪ੍ਰਵਾਨਗੀ ਭਾਰਤ ਵਿਚ ਸਮਾਜਿਕ ਵਿਰੋਧਤਾਈਆਂ ਦੇ ਤੀਖਣ ਹੋਣ ਦੀ ਗਵਾਹੀ ਭਰਦੀ ਹੈ। ਉਨ੍ਹਾਂ ਦੀ ਰਚਨਾ ਨਾ ਸਿਰਫ਼ ਸਾਂਝੇ ਹਿੰਦੂ ਮੁਸਲਿਮ ਸਭਿਆਚਾਰ ਦਾ ਹੀ, ਸਗੋਂ ਪੈਦਾ ਹੋ ਰਹੇ ਸਾਮੰਤ ਵਿਰੋਧੀ ਸਭਿਆਚਾਰ ਦਾ ਵੀ ਹਿੱਸਾ ਬਣ ਗਈ, ਜਿਹੜਾ ਸਾਮੰਤ-ਪੁਜਾਰੀ ਸਭਿਆਚਾਰ ਦੇ ਮੁਕਾਬਲੇ ਉੱਤੇ ਆਪਣੇ ਆਪ ਨੂੰ ਖੜਾ ਕਰ ਰਿਹਾ ਸੀ, ਬਾਵਜੂਦ ਇਸ ਦੇ ਕਿ ਖੁਦ ਕਬੀਰ ਦੀ ਸਿੱਖਿਆ ਧਾਰਮਿਕ-ਸੰਸਾਰ ਦ੍ਰਿਸ਼ਟੀਕੋਣ ਦੀਆਂ ਸੀਮਾਂ ਤੋਂ ਬਾਹਰ ਨਹੀਂ ਸੀ ਜਾਂਦੀ।

ਆਰਥਿਕ ਲੋੜਾਂ ਪੂਰੀਆਂ ਹੋਣ ਬਾਅਦ ਹੀ ਭਗਤੀ ਕੀਤੀ ਜਾ ਸਕਦੀ ਹੈ। 'ਪੇਟ ਨਾ ਪਈਆਂ ਰੋਟੀਆਂ ਸੱਭੇ ਗੱਲਾਂ ਖੋਟੀਆਂ'। ਇਸੇ ਤਰ੍ਹਾਂ ਕਬੀਰ ਜੀ ਆਰਥਿਕ ਲੋੜਾਂ ਨੂੰ ਪਹਿਲ ਦਿੰਦੇ ਹੋਏ ਕਹਿੰਦੇ ਹਨ:

ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥
ਹਉ ਮਾਂਗਉ ਸੰਤਨ ਰੇਨਾ॥ ਮੈਂ ਨਾਹੀਂ ਕਿਸੀ ਕਾ ਦੇਨਾ॥

(ਸੋਰਠਿ ਪੰਨਾ 655)

ਇਨ੍ਹਾਂ ਵਿਚਾਰਾਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਭਾਵੇਂ ਕਬੀਰ ਜੀ ਨੇ ਆਪਣੀ ਬਾਣੀ ਵਿਚ ਅਤਿਆਤਮਿਕ ਮੁਹਾਵਰੇ ਰਾਹੀਂ ਸਮਾਜਿਕ-ਮਨੁੱਖੀ ਵਸਤੂ ਦੀ ਗੱਲ ਕੀਤੀ ਹੈ, ਪ੍ਰੰਤੂ ਜਿੱਥੋਂ ਤੱਕ ਜੀਵਨ-ਦ੍ਰਿਸ਼ਟੀਕੋਣ ਦਾ ਸਵਾਲ ਹੈ, ਉਹ ਪਦਾਰਥਵਾਦੀ ਨਹੀਂ ਸਗੋਂ ਪੂਰਨ ਰੂਪ ਵਿਚ ਪਰਮਾਤਮਾ ਵਿਚ ਵਿਸ਼ਵਾਸ ਰੱਖਣ ਵਾਲੇ ਆਦਰਸ਼ਵਾਦੀ ਤੇ ਅਧਿਆਤਮਵਾਦੀ ਸਨ। ਉਨ੍ਹਾਂ ਦੀ ਬਾਣੀ ਅੰਤਿਮ ਰੂਪ ਵਿਚ ਆਦਰਸ਼ਵਾਦੀ ਤੇ ਅਧਿਆਤਮਵਾਦੀ ਹੈ ਪਰ ਮਾਨਵੀ ਯਥਾਰਥ ਨੂੰ ਆਧਾਰ ਬਣਾ ਕੇ ਤੁਰਦੀ ਹੈ। ਕਿਉਂਕਿ ਕਾਵਿ ਜਜ਼ਬੇ ਦੀ ਬੋਲੀ ਹੈ ਇਸ ਲਈ ਇਸ ਵਿਚ ਅਰਥ-ਸ਼ਾਸਤਰ ਵਰਗੀ ਵਿਆਖਿਆ ਅਤੇ ਤੱਥਾਂ ਦਾ ਨਾ ਹੋਣਾ ਸੁਭਾਵਿਕ ਹੀ ਨਹੀਂ, ਸਗੋਂ ਲਾਜ਼ਮੀ ਹੈ।

## ਹਵਾਲੇ ਟਿੱਪਣੀਆਂ

1. Terry Eagleton, *Marxism and Literary Criticism*, p.4.
2. *Ibid*, op, cit., p.4.
3. *Marxism and Literature*, p.6.
4. *Marxism and Literary Criticism*, p.14.
5. ਪਾਂਚਉ ਲਰਿਕੇ ਮਾਰਿ ਕੇ, ਰਹੇ ਰਾਮ ਲਿਉ ਲਾਇ॥

   (ਸਲੋਕ 83, ਪੰਨਾ 1368)
6. ਕਲਾਕਾਰ ਦੀ ਸੁਤੰਤਰਤਾ, ਪੰਨਾ 323
7. ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ, ਪਰਮਿਤਿ ਬਾਹਰਿ ਖਿੰਥਾ॥
   ਸੁੰਨ ਗੁਫਾ ਮਹਿ ਆਸਣੁ ਬੈਸਣੁ, ਕਲਪ ਬਿਬਰਜਿਤ ਪੰਥਾ॥
   ਮੇਰੇ ਰਾਜਨ ਮੈਂ ਬੈਰਾਗੀ ਜੋਗੀ॥ ਮਰਤ ਨ ਸੋਗ ਬਿਓਗੀ॥ ਰਹਾਉ॥

   (ਗਉੜੀ ਪੰਨਾ 334)
8. ਸਿੱਖ ਇਨਕਲਾਬ ਦਾ ਮੋਢੀ: ਗੁਰੂ ਨਾਨਕ, ਪੰਨਾ-10
9. ਗੁਰੂ ਨਾਨਕ (ਲੇਖ ਸੰਗ੍ਰਹਿ), ਪੰਨਾ-13
10. All religions movements are in reality political movements. (Quoted in '*Transformation of Sikhism*' by G. C., Narang) p.17.
11. ਕਨਿਕ ਕਾਮਿਨੀ ਜੁਗ ਬਿਉਹਾਰ॥

    (ਗਉੜੀ, ਥਿਤੀ, ਪੰਨਾ 343)
12. ਪੰਜਾਬੀ ਕਾਵਿ-ਸ਼ਿਰੋਮਣੀ, ਪੰਨਾ-30,
13. ਸਾਹਿਤਿਆਰਥ, ਪੰਨਾ-111

14. ਪੰਜਾਬੀ ਕਾਵਿ-ਸਿਰੋਮਣੀ, ਪੰਨਾ-30

15. (Those who toil and live in want all their lives are taught by religion to be subadssive and patient. While here on earth, and to take comfort in the hope of a heavenly reward.)

V.I. Lenin, *Socialism and Religion*. P.5.

16. ਕਬੀਰ ਹਰਿ ਕਾ ਸਿਮਰਨ ਜੋ ਕਰੈ, ਸੋ ਸੁਖੀਆ ਸੰਸਾਰਿ ॥
ਇਤ ਉਤ ਕਤਹਿ ਨ ਡੋਲਈ, ਜਿਸੁ ਰਾਖੈ ਸਿਰਜਨਹਾਰ ॥

(ਸਲੋਕ 206, ਪੰਨਾ 1375)

17. ਙੰਙਾ ਨਿਗ੍ਰਹਿ ਸਨੇਹੁ ਕਰਿ, ਨਿਰਵਾਰੋ ਸੰਦੇਹ ॥
ਨਾਹੀ ਦੇਖਿ ਨ ਭਾਜੀਐ, ਪਰਮ ਸਿਆਨਪ ਏਹ ॥

(ਗਉੜੀ, ਬਾਵਨ ਅੱਖਰੀ, ਪੰਨਾ 340)

18. ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ ॥
ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥

(ਸਲੋਕ 95, ਪੰਨਾ 1369)

19. *ਗੁਰਮਤਿ ਸਾਹਿਤ*, ਭਾਸ਼ਾ ਵਿਭਾਗ, ਪੰਜਾਬ, ਪੰਨਾ-158

20. ਜੌ ਤੂੰ ਬ੍ਰਾਹਮਣ, ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀਂ ਆਇਆ ॥
ਤੁਮ ਕਤ ਬ੍ਰਾਹਮਣ, ਹਮ ਕਤ ਸੂਦ ॥
ਹਮ ਕਤ ਲੋਹੂ, ਤੁਮ ਕਤ ਦੂਧੂ ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੇ ॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।

(ਗਉੜੀ, ਪੰਨਾ-324)

21. *ਸਿੱਖ ਇਨਕਲਾਬ ਦਾ ਮੋਢੀ: ਗੁਰੂ ਨਾਨਕ*, ਪੰਨਾ-43

# ਕਬੀਰ ਕਾਵਿ ਦਾ ਕਲਾ-ਪੱਖ

ਕਿਸੇ ਵੀ ਸਾਹਿਤਕ ਕਿਰਤ ਦੇ ਅਧਿਐਨ ਲਈ ਉਸ ਦੀ ਮੁਖ-ਰੂਪ ਵਿਚ ਦੋ ਪੱਖੀ ਸਮੀਖਿਆ ਕੀਤੀ ਜਾਂਦੀ ਹੈ। ਪਹਿਲਾ ਉਸ ਦਾ ਵਿਸ਼ੇਗਤ ਅਧਿਐਨ ਅਤੇ ਦੂਸਰਾ ਉਸ ਦਾ ਰੂਪਗਤ ਅਧਿਐਨ। ਇਹ ਵੰਡ ਖੋਜਕਾਰ ਆਪਣੀ ਸੁਵਿਧਾ ਲਈ ਕਰ ਲੈਂਦੇ ਹਨ। ਪ੍ਰੰਤੂ ਵਸਤੂ ਅਤੇ ਰੂਪ ਨੂੰ ਇਕ ਦੂਜੇ ਤੋਂ ਨਿਖੇੜ ਨਹੀਂ ਸਕਦੇ। ਵਸਤੂ ਅਤੇ ਰੂਪ ਦਾ ਸੰਬੰਧ ਸਰੀਰ ਅਤੇ ਆਤਮਾ ਦਾ ਸੰਬੰਧ ਹੈ। ਇਥੇ ਆਤਮਾ ਦੀ ਅਮਰਤਾ ਤੇ ਸਰੀਰ ਦੀ ਨਾਸ਼ਵਾਨਤਾ ਵਾਲਾ ਸੰਬੰਧ ਨਹੀਂ, ਸਗੋਂ ਸਰੀਰ ਤੇ ਆਤਮਾ ਦੇ ਇਕ ਦੂਜੇ ਉਪਰ ਨਿਰਭਰ ਰਹਿਣ ਵਾਲੇ ਸਿਰਜਨਾਤਮਕ ਸੰਬੰਧਾਂ ਦਾ ਹੈ।

ਮਾਰਕਸਵਾਦੀ ਦ੍ਰਿਸ਼ਟੀਕੋਣ ਅਨੁਸਾਰ ਵਸਤੂ ਅਤੇ ਰੂਪ ਦਾ ਸੰਬੰਧ ਦ੍ਵੰਦਾਤਮਕ ਹੁੰਦਾ ਹੈ। ਦੋਵੇਂ ਇਕ ਦੂਜੇ ਨੂੰ ਪ੍ਰਭਾਵਿਤ ਕਰਦੇ ਹਨ ਅਤੇ ਇਕ ਦੂਜੇ ਤੋਂ ਪ੍ਰਭਾਵਿਤ ਹੁੰਦੇ ਹਨ। ਇਸੇ ਤਰ੍ਹਾਂ ਦੇ ਵਿਚਾਰ ਮਾਰਕਸ ਪੇਸ਼ ਕਰਦਾ ਹੈ।

"ਰੂਪ ਵਸਤੂ ਦੀ ਹੀ ਉਪਜ ਹੈ ਅਤੇ ਇਹ ਫਿਰ ਵਸਤੂ ਨੂੰ ਦੂਹਰੇ ਸੰਬੰਧਾਂ ਕਾਰਨ ਪ੍ਰਭਾਵਿਤ ਕਰਦਾ ਹੈ।"[1]

ਪੱਛਮੀ ਮਾਰਕਸਵਾਦੀ ਚਿੰਤਕ ਲੂਕਾਰ ਨੇ ਵੀ ਰੂਪ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਹੈ:

"ਸਾਹਿਤ ਵਿੱਚ ਅਸਲ ਸਮਾਜਿਕ ਤੱਤ ਉਸ ਦਾ ਰੂਪ ਹੈ।"[12]

ਵਿਸ਼ੇ ਅਤੇ ਰੂਪ ਦਾ ਸੰਬੰਧ ਦ੍ਵੰਦਾਤਮਕ ਹੈ। ਕਬੀਰ ਬਾਣੀ ਦੇ ਵਸਤੂ ਬਾਰੇ ਵਿਚਾਰ ਕਰ ਚੁੱਕਾ ਹਾਂ। ਇਸ ਅਧਿਆਇ ਵਿਚ ਕਬੀਰ ਬਾਣੀ ਦਾ ਰੂਪਗਤ ਅਧਿਐਲ ਕਰਨ ਦਾ ਯਤਨ ਕਰਾਂਗੇ। ਇਸ ਸੰਬੰਧ ਵਿਚ ਕਬੀਰ-ਕਾਵਿ ਦੇ ਛੰਦ, ਅਲੰਕਾਰ, ਰਸ, ਰਾਗ, ਬਿੰਬ, ਪ੍ਰਤੀਕ, ਭਾਸ਼ਾ ਸ਼ੈਲੀ ਆਦਿ ਬਾਰੇ ਆਲੋਚਨਾਤਮਿਕ ਵਿਚਾਰ ਪੇਸ਼ ਕਰਾਂਗੇ।

**ਛੰਦ:—**

ਗੋਦ ਨਾਲੋਂ ਪਦਾ ਦਾ ਨਿਖੇੜਾ ਕਰਨ ਵਾਲਾ ਮੁੱਖ ਤੱਤ ਛੰਦ ਹੀ ਮੰਨਿਆ ਜਾਂਦਾ ਹੈ। ਭਾਰਤੀ ਕਾਵਿ ਸ਼ਾਸਤਰ ਵਿਚ ਛੰਦ ਨੂੰ ਵਿਸ਼ੇਸ਼ ਮਹੱਤਾ ਪ੍ਰਾਪਤ ਰਹੀ ਹੈ। ਪ੍ਰਾਚੀਨ ਭਾਰਤੀ ਰਿਸ਼ੀਆਂ ਅਤੇ ਵਿਦਵਾਨਾਂ ਨੇ ਮੰਨਿਆ ਕਿ ਵੇਦਾਂ ਨੂੰ ਸਮਝਣ ਅਤੇ ਉਨ੍ਹਾਂ ਦਾ ਗਿਆਨ ਪ੍ਰਾਪਤ ਕਰਨ ਹਿੱਤ ਛੰਦ-ਸ਼ਾਸਤਰ ਦਾ ਗਿਆਨ ਆਵੱਸ਼ਕ ਸੀ। ਪੰਜਾਬੀ ਕਾਵਿ ਦੀ ਪਰੰਪਰਾ ਆਰੰਭ ਵਿਚ ਛੰਦ-ਯੁਕਤ ਹੀ ਸੀ। ਪਰ ਵੀਹਵੀਂ ਸਦੀ ਵਿਚ ਪੱਛਮੀ ਪ੍ਰਭਾਵਾਂ ਕਾਰਨ ਅਤੇ



 

ਵਿਸ਼ੇਸ਼ ਸਮਾਜਿਕ ਤਬਦੀਲੀਆਂ ਹੋਂਦ ਵਿਚ ਆਉਣ ਕਾਰਣ ਕਵਿਤਾ ਛੰਦ-ਮੁਕਤ ਹੋ ਗਈ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਜਿਸ ਕਵਿਤਾ ਵਿਚ ਮਾਤ੍ਰਾ, ਅੱਖਰ, ਗਣ, ਬਿਸ਼ਰਾਮ ਅਤੇ ਅਨੁਪ੍ਰਾਸ ਆਦਿ ਨਿਯਮਾਂ ਦੀ ਪਾਬੰਦੀ ਹੋਵੇ, ਉਹ ਛੰਦ ਕਹਾਉਂਦੀ ਹੈ।[3] ਹਿੰਦੀ ਸਾਹਿਤਕ-ਕੋਸ਼ ਅਨੁਸਾਰ, 'ਅੱਖਰ, ਅੱਖਰਾਂ ਦੀ ਗਿਣਤੀ ਤੇ ਬਿਸਰਾਮ ਆਦਿ ਨਾਲ ਸੰਬੰਧਿਤ ਖ਼ਾਸ ਨਿਯਮਾਂ ਅਧੀਨ ਰਚੀ ਗਈ ਪਦ-ਰਚਨਾ ਛੰਦ ਕਹਾਉਂਦੀ ਹੈ।[4] ਛੰਦ ਸੰਬੰਧੀ ਇਕ ਅੰਗਰੇਜ਼ੀ ਵਿਸ਼ਵ ਕੋਸ਼ ਅਨੁਸਾਰ, 'ਨਿਯਮਿਤ ਕਾਵਿ ਲੈਅ ਛੰਦ ਹੈ ਜਾਂ ਕਾਵਿ-ਬੰਦ ਵਿਚ ਪ੍ਰਗਟ ਹੋਇਆ ਲੈਅਤਮਕ ਅਤੇ ਮਾਪਣਯੋਗ ਪੈਟਰਨ ਹੀ ਛੰਦ ਹੈ।[5]

ਕਵਿਤਾ ਦੀ ਹੋਂਦ ਛੰਦ-ਮੁਕਤ ਵੀ ਹੋ ਸਕਦੀ ਹੈ। ਡਾਕਟਰ ਪ੍ਰੇਮ ਪ੍ਰਕਾਸ਼ ਜੀ ਅਨੁਸਾਰ, 'ਉੱਤਮ ਕਾਵਿ ਬਿਨਾਂ ਛੰਦ ਤੋਂ ਵੀ ਪੈਦਾ ਹੋ ਸਕਦਾ ਹੈ।'[6] ਨਾ ਤਾਂ ਨਿਰੋਲ ਛੰਦਾਂ-ਬੰਦੀ ਹੀ ਕਾਵਿ ਹੋ ਸਕਦੀ ਹੈ ਤੇ ਨਾ ਹੀ ਸ਼ਬਦਾਂ ਦਾ ਨਿਰੋਲ ਵਾਰਤਕ ਰੂਪ ਕਵਿਤਾ ਹੋ ਸਕਦਾ ਹੈ। ਛੰਦ ਕਾਵਿ ਦਾ ਸੁੰਦਰਤਾ ਵਿਚ ਵਾਧਾ ਕਰਨ ਦਾ ਇਕ ਵਿਸ਼ੇਸ਼ ਸਾਧਨ ਹੈ। ਉੱਤਮ ਕਾਵਿ ਛੰਦ ਤੋਂ ਬਗੈਰ ਵੀ ਹੋ ਸਕਦਾ ਹੈ। ਪੰਜਾਬੀ ਕਾਵਿ-ਸੰਸਾਰ ਵਿਚ ਪ੍ਰੋ. ਪੂਰਨ ਸਿੰਘ ਦੀ ਕਵਿਤਾ ਇਸ ਦੀ ਇਕ ਚੰਗੀ ਉਦਾਹਰਣ ਹੈ।

ਕਬੀਰ ਨਾ ਛੰਦ-ਸ਼ਾਸਤਰ ਅਤੇ ਨਾ ਹੀ ਸੰਗੀਤ-ਸ਼ਾਸਤਰ ਦਾ ਗਿਆਤਾ ਸੀ, ਪ੍ਰੰਤੂ ਉਨ੍ਹਾਂ ਦਾ ਸਾਰਾ ਕਾਵਿ ਸੰਗੀਤਮਈ ਹੈ ਅਤੇ ਕਿਸੇ ਨਾ ਕਿਸੇ ਛੰਦ ਦੇ ਘੇਰੇ ਵਿਚ ਆ ਜਾਂਦਾ ਹੈ। ਕਬੀਰ ਜੀ ਨੇ ਦੋਹਰਾ, ਸੋਰਠਾ, ਗੀਤਕਾ, ਚੌਪਈ ਆਦਿ ਛੰਦਾਂ ਦੀ ਵਰਤੋਂ ਕੀਤੀ ਹੈ। ਹੁਣ ਇਨ੍ਹਾਂ ਛੰਦਾਂ ਬਾਰੇ ਵੇਰਵੇ ਸਹਿਤ ਵਿਚਾਰ ਕੀਤੀ ਜਾਵੇਗੀ।



**ਦੋਹਰਾ:—**

ਦੋਹਰਾ ਇਕ ਮਾਤ੍ਰਿਕ ਛੰਦ ਹੈ। ਇਸ ਦੀਆਂ 24 ਮਾਤ੍ਰਾਂ ਹੁੰਦੀਆਂ ਹਨ। ਪਹਿਲਾ ਬਿਸਰਾਮ 13 ਮਾਤ੍ਰਾਂ ਤੇ ਅਤੇ ਦੂਸਰਾ 11 ਮਾਤ੍ਰਾਂ ਬਾਅਦ, ਅੰਤ ਗੁਰੂ ਲਘੂ ਹੁੰਦਾ ਹੈ। ਜਿਸ ਦੀਆਂ ਦੋ ਤੁਕਾਂ ਹੁੰਦੀਆਂ ਹਨ। ਕਬੀਰ ਬਾਣੀ ਵਿਚ ਇਸ ਛੰਦ ਦੀ ਵਰਤੋਂ ਇਸ ਪ੍ਰਕਾਰ ਹੋਈ ਹੈ।

ਕਬੀਰ ਇਹੁ ਤਨੁ ਜਾਇਗਾ, ਸਕਹੁ ਤ ਲੇਹੁ ਬਹੋਰਿ ॥ 13+11
ਨਾਂਗੇ ਪਾਵਹੁ ਤੇ ਗਏ, ਜਿਨ ਕੇ ਲਾਖ ਕਰੋਰਿ ॥13+11

(ਸਲੋਕ 27, ਪੰਨਾ 1365)

ਕਈ ਦੋਹਿਆਂ ਵਿਚ ਕਬੀਰ ਸ਼ਬਦ ਤੋਂ ਬਿਨਾਂ ਪਹਿਲੇ ਚਰਨ ਦੀਆਂ 13 ਮਾਤ੍ਰਾਂ ਹਨ, ਪ੍ਰੰਤੂ ਕਬੀਰ ਸ਼ਬਦ ਨਾਲ ਲਾਉਣ ਕਰਕੇ ਇਹ ਮਾਤ੍ਰਾਂ ਵਧ ਕੇ 17 ਹੋ ਗਈਆਂ ਹਨ, ਜਿਵੇਂ

(ੳ) ਕਬੀਰ ਚਕਈ ਜਉ ਨਿਸੁ ਬੀਛੁਰੈ, ਆਇ ਮਿਲੈ ਪਰਭਾਤਿ ॥17+11
ਜੋ ਨਰ ਬਿਛੁਰੇ ਰਾਮ ਸਿਉ, ਨ ਦਿਨ ਮਿਲੇ ਨ ਰਾਤਿ ॥13+11

(ਸਲੋਕ 125, ਪੰਨਾ 1371)

(ਅ) ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ, ਬਰਜੈ ਲੋਗੁ ਅਜਾਨੁ ॥17+11
ਤਾ ਸਿਉ ਟੂਟੀ ਕਿਉ ਬਨੈ, ਜਾ ਕੇ ਜੀਅ ਪਰਾਨ ॥ 13+11

(ਸਲੋਕ 217, ਪੰਨਾ 1376)

(ੲ) ਕਬੀਰਾ ਕੋਠੇ ਮੰਡਪ ਹੇਤੁ ਕਰਿ, ਕਾਹੇ ਮਰਹੁ ਸਵਾਰਿ ॥17+11
ਕਾਰਜੁ ਸਾਢੇ ਤੀਨਿ ਹਥ, ਘਨੀ ਤ ਪਉਨੇ ਚਾਰਿ ॥ 13+11

(ਸਲੋਕ 218, ਪੰਨਾ 1376)

ਕਈ ਦੋਹਿਆਂ ਵਿਚ ਪਹਿਲੇ ਚਰਨ ਦੀਆਂ ਮਾਤ੍ਰਾਂ ਵੈਸੇ ਹੀ ਵਧ ਹਨ ਅਤੇ ਕਬੀਰ ਸ਼ਬਦ ਲਾਉਣ ਨਾਲ ਇਹ ਹੋਰ ਵੀ ਵਧ ਗਈਆਂ ਹਨ। ਜਿਵੇਂ:

(ੳ) ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ ॥ 18+11
ਨਰਕਿ ਪਰਹਿ ਤੇ ਮਾਨਈ, ਜੋ ਹਰਿ ਨਾਮ ਉਦਾਸ ॥ 13+11

(ਸਲੋਕ 95, ਪੰਨਾ 1369)

(ਅ) ਕਬੀਰ ਬੈਸਨੋ ਹੂਆ ਤ ਕਿਆ ਭਇਆ, ਮਾਲਾ ਮੇਲੀ ਚਾਰਿ ॥ 21+11
ਬਾਹਰਿ ਕੰਚਨੁ ਬਾਰਹਾ, ਭੀਤਰਿ ਭਰੀ ਭੰਗਾਰ ॥ 13+11

(ਸਲੋਕ 145, ਪੰਨਾ 1372)

ਸਿਰਫ਼ ਇਕ ਦੋਹੇ ਦੇ ਤੀਸਰੇ ਚਰਨ ਦੀ ਇਕ ਮਾਤ੍ਰਾ ਘਟ ਹੈ। ਵੇਖੋ:

ਕਬੀਰ ਸੰਸਾ ਦੂਰਿ ਕਰੁ, ਕਾਗਦ ਦੇਹਿ ਬਿਹਾਇ ॥13+11
ਬਾਵਨ ਅਖਰ ਸੋਧਿ ਕੈ, ਹਰਿ ਚਰਨੀ ਚਿਤੁ ਲਾਇ ॥12+11

ਇਸ ਵਿਚ ਤੀਜੇ ਚਰਨ ਦੀਆਂ ਮਾਤ੍ਰਾਂ 13 ਦੀ ਥਾਂ 12 ਹਨ।

**ਸੋਰਠਾ:—**

ਇਹ ਇਕ ਅਜਿਹਾ ਮਾਤ੍ਰਿਕ ਛੰਦ ਹੈ ਜਿਸ ਦੀਆਂ ਦੋਹਿਰੇ ਵਾਂਗ ਹੀ ਦੋ ਤੁਕਾਂ ਹੁੰਦੀਆਂ ਹਨ। ਹਰੇਕ ਤੁਕ ਵਿਚ 24 ਮਾਤ੍ਰਾਂ ਹੁੰਦੀਆਂ ਹਨ। ਪਹਿਲਾ ਬਿਸਰਾਮ 11 ਉਪਰ ਤੇ ਦੂਜਾ ਅਗਲੀਆਂ 13 ਮਾਤ੍ਰਾਂ ਉਪਰ ਹੁੰਦਾ ਹੈ। ਤੁਕਾਂਤੀ ਮੇਲ ਵਿਚਕਾਰ ਜਾਂ ਪਹਿਲਾ ਬਿਸਰਾਮ ਤੇ ਹੁੰਦਾ ਹੈ। ਕਬੀਰ ਜੀ ਦਾ ਇਕ ਸ਼ਲੋਕ ਸੋਰਠਾ ਛੰਦ ਵਿਚ ਹੈ।

ਕਬੀਰ ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗ ਕਰੈ ॥ 11+13
ਕਾਹੈ ਕੀ ਕੁਸਲਾਤ, ਹਾਥਿ ਦੀਪੁ ਕੂਏ ਪਰੈ ॥ 11+13

(ਸਲੋਕ 216, ਪੰਨਾ 1376)

**ਗੀਤਕਾ:—**

ਇਹ 14+12=26 ਮਾਤ੍ਰਾਂ ਵਾਲਾ ਛੰਦ ਹੈ। ਤੁਕਾਂਤ ਮੇਲ ਹੁੰਦਾ ਹੈ। ਕਬੀਰ ਜੀ ਨੇ ਇਕ ਸਲੋਕ ਵਿਚ ਇਸ ਛੰਦ ਦੀ ਵੀ ਵਰਤੋਂ ਕੀਤੀ ਹੈ:

ਕਬੀਰ ਜਾ ਦਿਨ ਹਉ ਮੂਆ, ਪਾਛੈ ਭਇਆ ਅਨੰਦੁ ॥14+12
ਮੋਹਿ ਮਿਲਿਓ ਪ੍ਰਭੁ ਆਪਨਾ, ਸੰਗੀ ਭਜਹਿ ਗੋੁਬਿੰਦੁ ॥ 14+12

(ਸਲੋਕ 6, ਪੰਨਾ 1364)

ਚੌਪਈ:—

ਇਹ ਵੀ ਇਕ ਮਾਤ੍ਰਿਕ ਛੰਦ ਹੈ। 8+7=15 ਜਾਂ 8+8=16 ਮਾਤ੍ਰਾਂ ਹੁੰਦੀਆਂ ਹਨ। ਤੁਕਾਂਤ ਦੋ ਦੋ ਜਾਂ ਚਾਰ ਚਾਰ ਤੁਕਾਂ ਦਾ ਮਿਲਦਾ ਹੈ। ਸਮ ਮਾਤ੍ਰਿਕ ਸ਼ਬਦਾਂ ਦਾ ਅਧਿਕ ਪ੍ਰਯੋਗ ਹੁੰਦਾ ਹੈ।[7] ਕਬੀਰ ਜੀ ਵਲੋਂ ਚੌਪਈ ਛੰਦ ਦੀ ਵਰਤੋਂ ਹੇਠ ਲਿਖੇ ਅਨੁਸਾਰ ਹੋਈ ਹੈ:

16 ਮਾਤ੍ਰਾਂ

| | |
|---|---|
| ਜੋ ਜਨ ਪਰਮਿਤਿ ਪਰਮਨੁ ਜਾਨਾ ॥ | 16 |
| ਬਾਤਨ ਹੀ ਬੈਕੁੰਠ ਸਮਾਨਾ ॥ | 16 |
| ਨਾ ਜਾਨਾ ਬੈਕੁੰਠ ਕਹਾ ਹੀ ॥ | 16 |
| ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥ | 16 |

(ਗਉੜੀ, ਪੰਨਾ 325)

16 ਤੇ 15 ਮਾਤ੍ਰਾਂ

| | |
|---|---|
| ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ | 16 |
| ਜੋਗੀ ਮਾਤੇ ਜੋਗ ਧਿਆਨ ॥ | 15 |
| ਸੰਨਿਆਸੀ ਮਾਤੇ ਅਹੰਮੇਵ ॥ | 16 |
| ਤਪਸੀ ਮਾਤੇ ਤਪ ਕੈ ਭੇਵ ॥ | 15 |

(ਬਸੰਤ, ਪੰਨਾ 1193)

15 ਤੇ 16 ਮਾਤ੍ਰਾਂ

| | |
|---|---|
| ਜਬ ਲਗੁ ਮੇਰੀ ਮੇਰੀ ਕਰੈ ॥ | 15 |
| ਤਬ ਲਗੁ ਕਾਜੁ ਏਕੁ ਨਹੀ ਸਰੈ ॥ | 16 |
| ਜਬ ਮੇਰੀ ਮੇਰੀ ਮਿਟਿ ਜਾਇ ॥ | 15 |
| ਤਬ ਪ੍ਰਭ ਕਾਜੁ ਸਵਾਰਹਿ ਆਇ ॥ | 16 |

(ਭੈਰਉ, ਪੰਨਾ 1160-61)

ਘੱਟ ਮਾਤ੍ਰਾਂ ਵਾਲਾ ਪਦਾ:

| | |
|---|---|
| ਹ੍ਰਿਦੈ ਕਪਟੁ ਮੁਖ ਗਿਆਨੀ ॥ | 14 |
| ਝੂਠੇ ਕਹਾ ਬਿਲੋਵਸਿ ਪਾਨੀ ॥ | 16 |
| ਕਾਂਇਆ ਮਾਂਜਸਿ ਕਉਨ ਗੁਨਾਂ ॥ | 15 |
| ਜਉ ਘਟ ਭੀਤਰਿ ਹੈ ਮਲਨਾਂ ॥ | 14 |

(ਸੋਰਠਿ, ਪੰਨਾ 655)

ਵੱਧ ਮਾਤ੍ਰਾਂ ਵਾਲਾ ਪਦ:

| | |
|---|---|
| ਨਿਰਧਨ ਆਦਰੁ ਕੋਈ ਨ ਦੇਇ॥ | 16 |
| ਲਾਖ ਜਤਨ ਕਰੈ, ਓਹੁ ਚਿਤਿ ਨ ਧਰੇਇ॥ | 19 |
| ਜਓ ਨਿਰਧਨੁ ਸਰਧਨ ਕੈ ਜਾਇ॥ | 15 |
| ਆਗੇ ਬੈਠਾ ਪੀਠਿ ਫਿਰਾਇ॥ | 15 |

(ਭੈਰਉ, ਪੰਨਾ 1159)

ਮਾਤ੍ਰਿਕ ਗਿਣਤੀ ਦੇ ਪੱਖ ਤੋਂ ਉਨ੍ਹਾਂ ਦੀ ਛੰਦਾ-ਬੰਦੀ ਬਹੁਤ ਸਫ਼ਲ ਨਹੀਂ ਕਹੀ ਜਾ ਸਕਦੀ। ਕਬੀਰ ਜੀ ਨੇ ਆਪਣੇ ਕ੍ਰਾਂਤੀਕਾਰੀ ਵਿਚਾਰਾਂ ਨੂੰ ਲੋਕਾਂ ਤੱਕ ਪਹੁੰਚਾਉਣ ਨੂੰ ਮਹੱਤਵਪੂਰਣ ਸਮਝਿਆ ਹੈ ਕਿਸੇ ਕਾਵਿ-ਕੋਸ਼ਲਤਾ ਜਾਂ ਕਾਵਿ-ਸ਼ਾਸਤਰ ਨੂੰ ਨਹੀਂ।

**ਅਲੰਕਾਰ:—**

ਸੁੰਦਰਤਾ ਵੇਖਣ ਅਤੇ ਸੁੰਦਰਤਾ ਸਿਰਜਣ ਦੀ ਮਨੁੱਖ ਵਿਚ ਆਦਿ ਕਾਲ ਤੋਂ ਹੀ ਇਕ ਵਿਸ਼ੇਸ਼ ਪ੍ਰਵਿਰਤੀ ਰਹੀ ਹੈ। ਉਹ ਹਰ ਵਸਤੂ ਨੂੰ ਉਸ ਦੇ ਸੁੰਦਰ ਰੂਪ ਵਿਚ ਵੇਖਣ ਦਾ ਯਤਨ ਕਰਦਾ ਹੈ। ਕਾਵਿ ਵਿਚ ਅਮੂਰਤ ਵਿਚਾਰਾਂ ਦੇ ਸਮੂਰਤੀਕਰਣ ਲਈ ਜਿਹੜੀਆਂ ਵੱਖ ਵੱਖ ਜੁਗਤਾਂ ਦੀ ਵਰਤੋਂ ਕੀਤੀ ਜਾਂਦੀ ਹੈ, ਅਲੰਕਾਰ ਉਨਾ ਵਿਚੋਂ ਇਕ ਹੈ।

ਸੰਸਕ੍ਰਿਤ ਆਲੋਚਕ ਬਲਦੇਵ ਉਪਾਧਯਾਯ ਅਨੁਸਾਰ, 'ਅਲੰਕਾਰ ਵਿਚ ਜੋ ਵਸਤੂ ਜੀਵਨ ਸ਼ਕਤੀ ਪ੍ਰਦਾਨ ਕਰਕੇ ਉਸ ਨੂੰ ਸਜੀਵ ਅਤੇ ਆਕਰਸ਼ਨ ਬਣਾਉਂਦੀ ਹੈ, ਉਹ ਚਮਤਕਾਰ ਦੇ ਨਾਂ ਨਾਲ ਜਾਣੀਆਂ ਜਾਂਦਾ ਹੈ। ਅਲੰਕਾਰ ਦਾ ਅਲੰਕਾਰਤਵ ਤਾਂ ਹੀ ਹੈ ਜੇ ਉਹ ਚਮਤਕਾਰ ਨਾਲ ਸੰਪੰਨ ਹੈ। ਅਲੰਕਾਰ ਦਾ ਸਾਮਾਨਯ ਰੂਪ ਹੈ ਵਿਚਿਤ੍ਰਤਾ, ਵਿਚਿੱਤ੍ਰਤਾ ਤੋਂ ਹੀਣ ਸੁਭਾ ਕਦੇ ਅਲੰਕਾਰ ਨਹੀਂ ਹੋ ਸਕਦਾ। ਅਲੰਕਾਰ ਦੀ ਇਹੀ ਕਸੌਟੀ ਹੈ ਵਿਚਿਤ੍ਰਤਾ, ਚਮਤਕਾਰ।[8]

ਪੱਛਮੀ ਵਿਦਵਾਨ ਲੁਕਸ ਅਨੁਸਾਰ, "ਉਪਮਾ ਤੇ ਰੂਪਤ ਤੋਂ ਸੱਖਣੀ ਸ਼ੈਲੀ ਮੈਨੂੰ ਇਉਂ ਲਗਦੀ ਹੈ ਜਿਵੇਂ ਸੂਰਜ ਦੀ ਰੌਸ਼ਨੀ ਤੋਂ ਸੱਖਣਾ ਜੰਗਲ।"[9]

ਭਾਰਤੀ ਕਾਵਿ ਸ਼ਾਸਤਰ ਵਿਚ ਕਾਵਿ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਸ਼ਬਦ[10] ਅਤੇ ਅਰਥ[11] ਦੋ ਤਰ੍ਹਾਂ ਦੇ ਅਲੰਕਾਰਾਂ ਦੀ ਵਰਤੋਂ ਕੀਤੀ ਮੰਨੀ ਜਾਂਦੀ ਹੈ। ਹੇਠਾਂ ਅਸੀਂ ਕਬੀਰ ਬਾਣੀ ਵਿਚ ਇਨ੍ਹਾਂ ਦੋਹਾਂ ਤਰ੍ਹਾਂ ਦੇ ਅਲੰਕਾਰਾਂ ਦੀ ਹੋਈ ਵਰਤੋਂ ਬਾਰੇ ਵਿਚਾਰ ਕਰਾਂਗੇ।

ਕਬੀਰ ਕਾਵਿ ਦਾ ਮੁੱਖ ਪ੍ਰਯੋਜਨ ਕਾਵਿ-ਕਲਾ ਅਤੇ ਸੁਹਜ ਦੀ ਪ੍ਰਦਰਸ਼ਨੀ ਕਰਨਾ ਨਹੀਂ ਸੀ, ਸਗੋਂ ਉਨ੍ਹਾਂ ਦੀ ਬਾਣੀ ਦਾ ਮੁੱਖ ਆਸ਼ਾ ਮਨੁੱਖ ਨੂੰ ਸਾਰਥਕ ਸੇਧ ਦੇ ਕੇ ਉਤਮ-ਮਨੁੱਖ ਬਣਾਉਣਾ ਸੀ। ਕਬੀਰ ਇਕ ਪ੍ਰਤਿਭਾਵਾਨ ਕਵੀ ਸਨ ਇਸ ਕਾਰਣ ਉਨ੍ਹਾਂ ਦੀ ਕਾਵਿ ਅਭਿਵਿਅੰਜਨਾ ਵਿਚ ਅਲੰਕਾਰਾਂ ਦੀ ਵਰਤੋਂ ਸੁਭਾਵਿਕ ਹੀ ਸੀ। ਕਬੀਰ ਜੀ ਨੇ ਹਰ ਪ੍ਰਕਾਰ ਦੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਉਪਮਾ ਅਤੇ ਰੂਪਕ ਅਲੰਕਾਰਾਂ ਦੀ ਵਰਤੋਂ ਉਨ੍ਹਾਂ ਕੁਝ ਵਧੇਰੇ ਹੀ ਕੀਤੀ ਹੈ।

ਉਪਮਾ:—

ਪ੍ਰੋ. ਪ੍ਰੇਮ ਪ੍ਰਕਾਸ਼ ਅਨੁਸਾਰ, 'ਉਪਮਾ ਉਹ ਅਲੰਕਾਰ ਹੈ ਜਿੱਥੇ ਉਪਮਾਉਣ-ਯੋਗ ਵਸਤੂ, ਉਪਮੇਯ ਅਤੇ ਉਪਮਾਨ ਵਿਚਕਾਰ, ਉਨ੍ਹਾਂ ਵਿਚ ਫਰਕ ਹੋਣ ਤੇ ਵੀ ਕਿਸੇ ਸਥਾਨ ਧਰਮ ਦੇ ਕਾਰਣ ਸਮਾਨਤਾ ਦਰਸਾਈ ਜਾਵੇ। ਇਸ ਵਿਚ ਉਪਮੇਯ, ਉਪਮਾਨ, ਸਮਾਨ ਧਰਮ ਤੌਂ ਵਾਚਕ ਸ਼ਬਦ ਚਾਰਾਂ ਦਾ ਹੋਣਾ ਜ਼ਰੂਰੀ ਹੈ।[12] ਕਬੀਰ ਕਾਵਿ ਵਿਚ ਇਸ ਦੀ ਵਰਤੋਂ ਹੋਈ ਮਿਲਦੀ ਹੈ।

ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥
ਕੋਨੇ ਬੈਠੇ ਖਾਈ ਐ, ਪਰਗਟ ਹੋਇ ਨਿਦਾਨ॥

(ਸਲੋਕ 17, ਪੰਨਾ 1365)

ਇਥੇ ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ (ਦੁਨੀਆਂ ਖਾਤਰ ਦੀਨ ਨੂੰ ਗਵਾਉਣ ਵਾਲਾ) ਨੂੰ ਥੋਮ ਦੀ ਭਰੀ ਕੋਠੜੀ ਸਮਾਨ ਮੰਨਿਆ ਗਿਆ ਹੈ। ਥੋਮ ਨੂੰ ਲੁਕਵੇਂ ਥਾਂ ਵੀ ਖਾ ਲਈਏ, ਤਾਂ ਵੀ ਉਸ ਦੀ ਬੋ ਉੱਘੜ ਪੈਂਦੀ ਹੈ। ਸਾਕਤ ਦੇ ਅੰਦਰੋਂ ਵੀ ਜਦੋਂ ਨਿਕਲਣਗੇ ਮੰਦੇ ਵਚਨ ਹੀ ਨਿਕਲਣਗੇ। ਇਉਂ ਇਥੇ ਉਪਮਾ ਅਲੰਕਾਰ ਵਿਦਮਾਨ ਹੈ।

ਰੂਪਕ ਅਲੰਕਾਰ:—

ਜਿਥੇ ਉਪਮੇਯ ਤੇ ਉਪਮਾਨ ਦਾ ਆਰੋਪ ਕਰਕੇ ਦੋਨਾਂ ਨੂੰ ਇਕ ਕਰ ਦਿੱਤਾ ਜਾਂਦਾ ਹੈ, ਉਥੇ ਰੂਪਕ ਅਲੰਕਾਰ ਹੁੰਦਾ ਹੈ।[13] ਕਬੀਰ ਵਲੋਂ ਵਰਤੇ ਗਏ ਰੂਪਕਾਂ ਨੂੰ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ। ਇੱਕ ਅਜਿਹੇ ਹਨ ਜਿਹੜੇ ਕੁਦਰਤ ਨਾਲ ਸੰਬੰਧਿਤ ਹਨ ਜਾਂ ਕੁਦਰਤ ਵਿਚੋਂ ਚੁਣੇ ਹਨ ਅਤੇ ਦੂਜੇ ਉਹ ਹਨ ਜਿਹੜੇ ਘਰੋਗੀ ਜਾਂ ਜੀਵਨ ਨਾਲ ਸੰਬੰਧਿਤ ਹਨ। ਜਿਵੇਂ

(ੳ) ਕਬੀਰ ਚੰਦਨ ਕਾ ਬਿਰਵਾ ਭਲਾ, ਬੇੜ੍ਹਿ ਢਾਕ ਪਲਾਸ॥
ਓਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ॥

(ਸਲੋਕ 11, ਪੰਨਾ 1365)

(ਅ) ਕਬੀਰ ਜਗੁ ਕਾਜਲ ਕੀ ਕੋਠਰੀ, ਅੰਧ ਪਰੇ ਤਿਸ ਮਾਹਿ॥
ਹਉ ਬਲਿਹਾਰੀ ਤਿਨ ਕਉ, ਪੈਸਿ ਜੁ ਨੀਕਸਿ ਜਾਹਿ॥

(ਸਲੋਕ, 26, ਪੰਨਾ 1366)

ਦ੍ਰਿਸ਼ਟਾਂਤ ਅਲੰਕਾਰ:—

ਜਿੱਥੇ ਉਪਮੇਯ ਤੇ ਉਪਮਾਨ ਦਾ ਬਿੰਬ ਪ੍ਰਤੀਬਿੰਬ ਭਾਵ ਦਰਸਾਇਆ ਗਿਆ ਹੋਵੇ, ਉਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ।[14] ਕਬੀਰ ਬਾਣੀ ਵਿਚ ਇਸ ਦੀ ਵਰਤੋਂ ਹੋਈ ਮਿਲਦੀ ਹੈ। ਜਿਵੇਂ:

ਕਬੀਰ ਮਾਨਸ ਜਨਮੁ ਦੁਲੰਭੁ ਹੈ, ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ, ਬਹੁਰਿ ਨ ਲਾਗਹਿ ਡਾਰ॥

(ਸਲੋਕ 30, ਪੰਨਾ 1366)





 

### ਲੋਕਕਤੀ ਅਲੰਕਾਰ:—

ਇਕ ਵਿਦਵਾਨ ਅਨੁਸਾਰ, 'ਲੋਕੋਕਤੀ ਦਾ ਅਰਥ ਹੈ: ਅਖਾਣ, ਅਖਾਉਤ, ਕਹਾਵਤ, ਜਿਥੇ ਲੋਕਾਂ ਦੇ ਮੂੰਹ ਚੜ੍ਹੀ ਅਖਾਉਤ ਨੂੰ ਕਿਸੇ ਮੁਨਾਸਿਬ ਮੌਕਿਆਂ ਤੇ ਵਰਤਿਆ ਜਾਵੇ, ਜਿੱਥੇ ਕਿਸੇ ਗੱਲ ਦੀ ਪੁਸ਼ਟੀ ਲਈ ਕੋਈ ਢੁਕਵੀਂ ਕਹਾਵਤ ਵਰਤੀ ਜਾਵੇ, ਓਥੇ ਲੋਕੋਕਤੀ ਅਲੰਕਾਰ ਹੁੰਦਾ ਹੈ।'[15]

(ੳ) ਕਹੁ ਕਬੀਰ, ਛੂਛਾ ਘਟੁ ਬੋਲੈ ॥
ਭਰਿਆ ਹੋਇ ਸੁ ਕਬਹੁ ਨ ਡੋਲੈ ॥

(ਗੋਂਡ, ਪੰਨਾ 870)

(ਅ) ਇਕੁ ਲਖੁ ਪੂਤ, ਸਵਾ ਲਖੁ ਨਾਤੀ ॥
ਤਿਹ ਰਾਵਨ ਘਰ ਦੀਆ ਨ ਬਾਤੀ ॥

(ਰਾਗ ਆਸਾ, ਪੰਨਾ 481)

(ੲ) ਕਹੁ ਕਬੀਰ ਗੂੰਗੇ ਗੁੜ ਖਾਇਆ,
ਪੂਛੇ ਤੇ ਕਿਆ ਕਹੀਐ ॥

(ਗਉੜੀ, ਪੰਨਾ 334)

### ਅਸੰਭਵ ਅਲੰਕਾਰ:—

ਜਿੱਥੇ ਕੋਈ ਕਾਰਜ ਜਾਂ ਗੱਲ ਅਸੰਭਵ ਹੋਵੇ ਪਰ ਬਿਆਨ ਇਸ ਤਰ੍ਹਾਂ ਕੀਤੀ ਜਾਵੇ ਕਿ ਉਹ ਸੰਭਵ ਲਗੇ, ਉਥੇ ਅਸੰਭਵ ਅਲੰਕਾਰ ਦੀ ਵਰਤੋਂ ਕੀਤੀ ਹੁੰਦੀ ਹੈ। ਇਸ ਅਲੰਕਾਰ ਦੀ ਕਬੀਰ ਬਾਣੀ ਵਿਚੋਂ ਬਹੁਤ ਵਧੀਆ ਉਦਾਹਰਣ ਮਿਲਦੀ ਹੈ:

ਕਹੁ ਕਬੀਰ, ਪਰਗਟੁ ਭਈ ਖੇਡ ॥
ਲੇਲੇ ਕਉ ਚੂਘੈ ਨਿਤ ਭੇਡ ॥

(ਗਉੜੀ ਪੰਨਾ 326)

### ਵਿਰੋਧਾਭਾਸ ਅਲੰਕਾਰ:—

ਜਿਥੇ ਅਸਲ ਵਿਚ ਵਿਰੋਧ ਨਾ ਹੋਵੇ ਪ੍ਰੰਤੂ ਵਰਣਨ ਵਿਚ ਵਿਰੋਧ ਦਾ ਝਾਂਵਲਾ ਪੈਦਾ ਕੀਤਾ ਗਿਆ ਹੋਵੇ, ਉਥੇ ਵਿਰੋਧਾਭਾਸ ਅਲੰਕਾਰ ਹੁੰਦਾ ਹੈ।[16] ਵਿਰੋਧਾਭਾਸ ਦਾ ਮਤਲਬ ਹੈ। ਵਿਰੋਧ ਦਾ ਝਲਕਾਰਾ ਜਾਂ ਝਾਂਵਲਾ। ਉਦਾਹਰਣ ਵਜੋਂ:

(ੳ) ਪਹਿਲਾ ਪੂਤੁ, ਪਿਛਰੀ ਮਾਈ ॥
ਗੁਰ ਲਾਗੋ ਚੇਲੇ ਕੀ ਪਾਈ ॥
ਏਕੁ ਅਚੰਭਉ ਸੁਨਹੁ ਤੁਮ ਭਾਈ ॥
ਦੇਖਤ ਸਿੰਘ ਚਰਾਵਤ ਗਾਈ ॥

(ਰਾਗ ਆਸਾ, ਪੰਨਾ 481)





 

(ਅ) ਜਨਨੀ ਜਾਨਤ, ਸੁਤੁ ਬੜਾ ਹੋਤ ਹੈ॥

ਇਤਨਾ ਕੁ ਨ ਜਾਨੈ, ਜਿ ਦਿਨ ਦਿਨ ਅਵਧ ਅਟਤੁ ਹੈ॥

ਮੋਰ ਮੋਰ ਕਰਿ, ਅਧਿਕ ਲਾਡੁ, ਧਰਿ, ਪੇਖਤ ਹੀ ਜਮਰਾਉ ਹਸੈ॥

(ਸਿਰੀ ਰਾਗੁ, ਪੰਨਾ 90-91)

ਕਬੀਰ ਜੀ ਦਸਦੇ ਹਨ ਕਿ ਮਾਂ ਸਮਝਦੀ ਹੈ ਕਿ ਮੇਰਾ ਪੁੱਤਰ ਵੱਡਾ ਹੋ ਰਿਹਾ ਹੈ। ਪਰ ਉਹ ਏਨੀ ਗੱਲ ਨਹੀਂ ਸਮਝਦੀ ਕਿ ਜਿਉਂ ਜਿਉਂ ਦਿਨ ਬੀਤ ਰਹੇ ਹਨ, ਇਸ ਦੀ ਉਮਰ ਘੱਟ ਰਹੀ ਹੈ।

**ਅਤਿਕਥਨੀ ਅਲੰਕਾਰ:—**

ਕਿਸੇ ਵਸਤੂ ਜਾਂ ਗੱਲ ਨੂੰ ਵਧਾ-ਚੜ੍ਹਾ ਕੇ ਵਰਨਣ ਕਰਨ ਦੀ ਅਲੰਕਾਰਕ ਸ਼ੈਲੀ ਨੂੰ 'ਅਤਿਕਥਨੀ ਅਲੰਕਾਰ' ਆਖਦੇ ਹਨ। ਕਬੀਰ ਕਾਵਿ ਵਿਚ ਇਸ ਅਲੰਕਾਰ ਦੀ ਵਰਤੋਂ ਦੇ ਉਦਾਹਰਣ ਭਲੀ ਭਾਂਤ ਮਿਲਦੇ ਹਨ। ਜਿਵੇ:

ਕਬੀਰ ਸਾਤ ਸਮੁੰਦਹਿ ਮਸੁ ਕਰਉ, ਕਲਮ ਕਰਉ ਬਨਰਾਇ॥

ਬਸੁਧਾ ਕਾਗਦੁ ਜਉ ਕਰਉ, ਹਰਿ ਜਸੁ ਲਿਖਨੁ ਨ ਜਾਇ॥

(ਸਲੋਕ 81, ਪੰਨਾ 1368)

**ਵਿਸ਼ੇਸੋਕਤੀ:—**

ਜਿਥੇ ਪ੍ਰਸਿੱਧ ਜਾਂ ਬਲਵਾਨ ਕਾਰਣ ਦੇ ਹੁੰਦਿਆਂ ਵੀ ਕਾਰਜ ਨਾ ਹੋਣ ਦਾ ਵਰਣਨ ਹੋਵੇ ਉੱਥੇ ਵਿਸ਼ੇਸੋਕਤੀ (ਵਿਸ਼ੇਸ਼ ਤੌਰ ਤੇ ਉਕਤੀ, ਕਥਨ) ਅਲੰਕਾਰ ਹੁੰਦਾ ਹੈ। ਇਸ ਅਲੰਕਾਰ ਦੀ ਵਰਤੋਂ ਵੀ ਕਬੀਰ ਸਾਹਿਬ ਨੇ ਆਪਣੀ ਰਚਨਾ ਵਿਚ ਕੀਤੀ ਹੈ। ਜਿਵੇਂ:

ਕਬੀਰ ਪਾਲਿ ਸਮੁਹਾ ਸਰਵਰੁ ਭਰਾ, ਪੀ ਨ ਸਕੈ ਕੋਈ ਨੀਰੁ॥

ਭਾਗ ਬਡੇ ਤੈ ਪਾਇਓ, ਤੂੰ ਭਰਿ ਭਰਿ ਪੀਉ ਕਬੀਰ॥

(ਸਲੋਕ 170, ਪੰਨਾ 1372)

ਇਸ ਸ਼ਲੋਕ ਵਿਚ ਕਬੀਰ ਸਾਹਿਬ ਫਰਮਾਉਂਦੇ ਹਨ ਕਿ ਸਰੋਵਰ ਕੰਢਿਆਂ ਤੱਕ ਨੱਕਾ ਨੱਕ ਭਰਿਆ ਹੋਇਆ ਹੈ ਪਰ ਕੋਈ ਮਨੁੱਖ ਇਹ ਪਾਣੀ ਪੀ ਨਹੀਂ ਸਕਦਾ। ਸੋ ਇਥੋਂ ਵਿਸ਼ੇਸ਼ੋਕਤੀ ਅਲੰਕਾਰ ਹੈ:

**ਕਾਰਣਮਾਲਾ ਅਲੰਕਾਰ:—**

ਜਿਥੇ ਕਾਰਨ ਅਤੇ ਕਾਰਜ ਦੀ ਪਰੰਪਰਾ ਦਰਸਾਈ ਜਾਵੇ, ਅਰਥਾਤ ਪੂਰਬਲਾ ਕਥਨ: ਮਗਰਲੇ ਦਾ ਕਾਰਣ ਹੁੰਦਾ ਜਾਵੇ, ਉਥੇ ਕਾਰਣਮਾਲਾ ਅਲੰਕਾਰ ਹੁੰਦਾ ਹੈ। ਕਬੀਰ ਜੀ ਨੇ ਇਸ ਅਲੰਕਾਰ ਦੀ ਵਰਤੋਂ ਵੀ ਬੜੇ ਸੋਹਣੇ ਢੰਗ ਨਾਲ ਕੀਤੀ ਹੈ ਜਿਵੇਂ:





 

ਕਬੀਰ ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹਾ ਪਾਪੁ ॥

ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ ॥

(ਸ਼ਲੋਕ 155, ਪੰਨਾ 1372)

**ਅਨੁਪ੍ਰਾਸ ਅਲੰਕਾਰ:—**

ਜਿਥੇ ਅੱਖਰਾਂ ਦੀ ਸਮਾਨਤਾ ਦਿਖਾਈ ਜਾਵੇ ਉਸ ਦੇ ਸਵਰ ਮਿਲਣ ਜਾਂ ਨਾ ਮਿਲਣ, ਉੱਥੇ ਅਨੁਪ੍ਰਾਸ ਹੁੰਦਾ ਹੈ।[17] ਅਨੁਪ੍ਰਾਸ ਦੀ ਉਦਾਹਰਣ ਕਬੀਰ ਕਾਵਿ ਵਿਚੋਂ ਪੇਸ਼ ਹੈ:

ਸਨਕ ਸਨੰਦ ਮਹੇਸ ਸਮਾਨਾ ॥

ਸੇਖ ਨਾਗਿ ਤੇਰੋ ਮਰਮ ਨ ਜਾਨਾਂ ॥

ਸੰਤ ਸੰਗਤਿ ਰਾਮੁ ਰਿਦੈ ਬਸਾਈ ॥

(ਰਾਗ ਧਨਾਸਰੀ, ਪੰਨਾ 691)

ਇਸ ਸਲੋਕ ਵਿਚ 'ਸ' ਅੱਖਰ ਦੀ ਵਰਤੋਂ ਕਾਰਣ ਕਰਣ-ਅਨੁਪ੍ਰਾਸ ਪੈਦਾ ਹੁੰਦਾ ਹੈ, ਹੇਠਲੇ ਸ਼ਲੋਕ ਵਿਚ 'ਬ' ਅੱਖਰ ਨਾਲ ਵਰਣ ਅਨੁਪ੍ਰਾਸ ਪੈਦਾ ਕੀਤਾ ਗਿਆ ਹੈ।

ਕਬੀਰ ਬਾਂਸੁ ਬਡਾਈ ਬੂਡਿਆ, ਇਉਂ ਮਤ ਡੂਬਹੁ ਕੋਇ ॥

ਚੰਦਨ ਕੈ ਨਿਕਟੇ ਬਸੈ, ਬਾਂਸ ਸੁਗੰਧੁ ਨ ਹੋਇ ॥

(ਸਲੋਕ 12, ਪੰਨਾ 1365)

ਸ਼ਬਦ ਅਨੁਪ੍ਰਾਸ ਦੀ ਵੀ ਕਬੀਰ ਕਾਵਿ ਵਿਚ ਸੋਹਣੀ ਵਰਤੋਂ ਹੋਈ ਮਿਲਦੀ ਹੈ। ਜਿਵੇਂ:

ਧੰਨ ਗੁਪਾਲ, ਧੰਨੁ ਗੁਰਦੇਵ ॥ ਧੰਨੁ ਅਨਾਦਿ, ਭੂਖੇ ਕਵਲੁ ਟਹਕੇਵ ॥

ਧਨੁ ਓਇ ਸੰਤ, ਜਿਸ ਐਸੀ ਜਾਨੀ ॥ ਤਿਨ ਕਉ ਮਿਲਿਬੋ ਸਾਰਿੰਗ ਪਾਨੀ ॥

(ਰਾਗ ਗੋਂਡ, ਪੰਨਾ 872)

**ਆਵ੍ਰਿੱਤਿਕ ਦੀਪਕ ਅਲੰਕਾਰ:—**

ਜਿੱਥੇ ਬਾਰ ਬਾਰ ਪਦ ਅਸ਼ਥਾ ਅਰਥ ਪ੍ਰਕਾਸ਼ੇ, ਉਥੇ ਆਵ੍ਰਿੱਤਿਕ ਦੀਪਕ ਅਲੰਕਾਰ ਹੁੰਦਾ ਹੈ। ਇਸ ਦੇ ਦੋ ਭੇਦ ਹਨ[18]: (ੳ) ਪਦਾਵ੍ਰਿਤਿ (ਅ) ਅਰਥਾਵ੍ਰਿੱਤਿ। ਇਥੇ ਕਬੀਰ ਕਾਵਿ ਵਿਚੋਂ ਪਦਾਵ੍ਰਿੱਤਿ ਅਲੰਕਾਰ ਦੀ ਉਦਾਹਰਣ ਪੇਸ਼ ਹੈ:

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥

ਜੋਗੀ ਮਾਤੇ ਜੋਗ ਧਿਆਨ ॥

ਸੰਨਿਆਸੀ ਮਾਤੇ ਅਹੰਮੇਵ ॥

ਤਪਸੀ ਮਾਤੇ ਤਪ ਕੈ ਭੇਵ ॥ (ਰਾਗ ਬਸੰਤ, ਪੰਨਾ 1193)

ਇਉਂ ਕਬੀਰ ਜੀ ਨੇ ਜ਼ਿਆਦਾਤਰ ਉਪਮਾ, ਰੂਪਕ, ਅਤੇ ਲੋਕੋਕਤੀ ਅਲੰਕਾਰਾਂ ਦੀ ਵਰਤੋਂ ਹੀ ਕੀਤੀ ਹੈ। ਅਲੰਕਾਰਾਂ ਦੀ ਵਰਤੋਂ ਪੱਖ ਤੋਂ ਕਬੀਰ-ਕਾਵਿ ਨੂੰ ਸਫ਼ਲ ਕਾਵਿ ਕਿਹਾ ਜਾਣਾ ਕੋਈ ਅਤਿਕਥਨੀ ਨਹੀਂ ਹੋਵੇਗੀ।

ਰਸ:—

ਰਸ ਸੰਪ੍ਰਦਾ ਭਾਰਤੀ ਕਾਵਿ-ਸੰਪ੍ਰਦਾਵਾਂ ਵਿਚੋਂ ਪ੍ਰਾਚੀਨਤਮ ਸੰਪ੍ਰਦਾ ਹੈ। ਕਾਵਿ ਵਿਚ ਰਸ ਦਾ ਸਥਾਨ ਸਰਬੋਤਮ ਹੈ ਕਿਉਂਕਿ ਮਨੁੱਖੀ ਜੀਵਨ ਦੇ ਸਮੁੱਚੇ ਕਾਰਜ ਅਤੇ ਮਨੋਰਥ ਰਸ ਤੋਂ ਹੀ ਪ੍ਰੇਰਿਤ ਹੋਏ ਮੰਨੇ ਜਾ ਸਕਦੇ ਹਨ। ਪੀ. ਵੀ. ਕਾਨੇ ਅਨੁਸਾਰ:—

"ਰਸ ਸਿਧਾਂਤ ਇਕ ਪਾਸੇ ਛੰਤਿਕ ਚੇਤਨਾ ਨਾਲ ਅਤੇ ਦੂਜੇ ਪਾਸੇ ਮਨੋ-ਚੇਤਨਾ ਨਾਲ ਸੰਬੰਧਿਤ ਹੈ। ਇਸ ਲਈ ਇਸ ਵਿਚ ਮਨੁੱਖੀ ਮਨੋਭਾਵਾਂ ਜਾਂ ਜਜ਼ਬਿਆਂ ਲਈ ਖ਼ਾਸ ਥਾਂ ਹੈ। ਇਸੇ ਕਾਰਣ ਇਨ੍ਹਾਂ ਜਜ਼ਬਿਆਂ ਦਾ ਵਿਸ਼ਲੇਸ਼ਣ ਕਰਨ ਵਾਲਾ ਰਸ ਸਿਧਾਂਤ ਇੰਨੀ ਲੋਕ-ਪ੍ਰਿਯਤਾ ਹਾਸਲ ਕਰ ਸਕਿਆ।"[19]

ਭਾਰਤੀ ਆਲੋਚਨਾ ਵਿਚ ਰਸ-ਸਿਧਾਂਤ ਦਾ ਸੰਸਥਾਪਕ ਆਚਾਰੀਆ ਭਰਤ ਮੁਨੀ ਨੂੰ ਮੰਨਿਆ ਜਾਂਦਾ ਹੈ। ਉਨ੍ਹਾਂ ਦਾ ਵਾਕ ਹੈ:

'ਵਿਭਾਵਾਨੁ ਭਾਵ ਵਯਭਿਚਾਰ ਸੰਯੋਗਾਦਿ ਰਸ ਨਿਸ਼ਪੱਤਿ।'[20]

ਭਾਰਤੀ ਕਾਵਿ-ਸ਼ਾਸਤਰ ਅਨੁਸਾਰ ਕਾਵਿ ਵਿਚ ਨੌ ਰਸਾਂ ਦੀ ਹੋਂਦ ਸਵੀਕਾਰ ਕੀਤੀ ਗਈ ਹੈ।[21] ਕਬੀਰ ਜੀ ਦੁਆਰਾ ਪ੍ਰਗਟਾਏ ਗਏ ਕੁੱਝ ਰਸਾਂ ਦਾ ਵਿਵੇਚਨ ਇਸ ਪ੍ਰਕਾਰ ਹੈ:

**ਸ਼ਿੰਗਾਰ ਰਸ:—**

ਸ਼ਿੰਗਾਰ ਦਾ ਮੂਲ ਤੇ ਮੁੱਖ ਅਰਥ ਉਹ ਰਤੀ ਜਾਂ ਸਨੇਹ ਹੈ ਜਿਸਦਾ ਸੁਹਜਾਤਮਕ ਤਰੀਕੇ ਨਾਲ ਅਨੁਭਵ ਕੀਤਾ ਜਾਵੇ। ਰਤੀ ਸ਼ਿੰਗਾਰ ਦਾ ਸਥਾਈ ਭਾਵ ਹੈ। ਆਚਾਰੀ ਆ ਭੋਜ ਨੇ ਸ਼ਿੰਗਾਰ ਨੂੰ ਹੋਰਨਾ ਆਚਾਰੀਆਂ ਦੁਆਰਾ ਵਰਣਨ ਸ਼ਿੰਗਾਰ ਅਰਥ ਵਿਚ ਨਾਇਕ-ਨਾਇਕਾ ਸੰਬੰਧ ਵਾਲਾ ਸ਼ਿੰਗਾਰ ਨਹੀਂ ਮੰਨਿਆ ਹੈ, ਸਗੋਂ ਮਨੁੱਖੀ ਮਨ ਦੇ ਮੁੱਢਲੇ ਰਹੱਸ ਨੂੰ ਅਹੰਕਾਰ, ਅਭਿਮਾਨ ਜਾਂ ਸ਼ਿੰਗਾਰ ਦੇ ਨਾਵਾਂ ਨਾਲ ਯਾਦ ਕੀਤਾ ਹੈ ਅਤੇ ਇੱਕ ਵਿਆਪਕ ਦ੍ਰਿਸ਼ਟੀਕੋਣ ਨੂੰ ਪੇਸ਼ ਕਰਨ ਦੇ ਨਾਲ ਨਾਲ ਮਨੁੱਖੀ ਮਨ ਅਤੇ ਚਰਿਤਰ ਨੂੰ ਵੀ ਉਜਾਗਰ ਕੀਤਾ ਹੈ।[22]

ਕਬੀਰ ਜੀ ਜੀਵ ਨੂੰ ਨਾਇਕਾ ਤੇ ਪਰਮਾਤਮਾ ਨੂੰ ਨਾਇਕ ਮਨ ਕੇ ਸ਼ਿੰਗਾਰ ਰਸ ਦੀ ਪ੍ਰਤੀਤੀ ਕਰਵਾਉਂਦੇ ਹਨ। ਸ਼ਿੰਗਾਰ ਰਸ ਦੀਆਂ ਦੋ ਕਿਸਮਾਂ ਹਨ: ਸੰਯੋਗ ਸ਼ਿੰਗਾਰ ਤੇ ਵਿਯੋਗ ਸ਼ਿੰਗਾਰ।

ਸੰਯੋਗ ਸ਼ਿੰਗਾਰ:—

ਜਦੋਂ ਨਾਇਕ ਤੇ ਨਾਇਕਾ ਦਾ ਮੇਲ ਹੁੰਦਾ ਹੈ ਤਾਂ ਸੰਯੋਗ ਸ਼ਿੰਗਾਰ ਹੁੰਦਾ ਹੈ। ਕਬੀਰ ਜੀ ਲਿਖਦੇ ਹਨ:

ਬਿਜੁਲੀ ਚਮਕੈ, ਹੋਇ ਅਨੰਦੁ ॥
ਜਿਹ ਪਉੜੇ ਪ੍ਰਭੁ ਬਾਲ ਗੋਬਿੰਦ ॥

(ਭੈਰਉ, ਅਸ਼ਟਪਦੀ, ਪੰਨਾ 1163)

ਜਿਸ ਮਨੁੱਖ ਨੂੰ ਪ੍ਰਭੂ ਮਿਲ ਜਾਂਦਾ ਹੈ, ਉਸ ਦੇ ਅੰਦਰ ਮਾਨੋ, ਬਿਜਲੀ ਚਮਕ ਪੈਂਦੀ ਹੈ ਤੇ ਮਨੁੱਖ ਦਾ ਆਪਾ ਗੁਲਾਬ ਦੀ ਤਰ੍ਹਾਂ ਖਿੜ ਪੈਂਦਾ ਹੈ।

ਵਿਯੋਗ ਸ਼ਿੰਗਾਰ:—

ਨਾਇਕ ਤੇ ਨਾਇਕਾ ਦਾ ਬਿਰਹੋ ਅਨੁਭਵ ਵਿਯੋਗ ਸ਼ਿੰਗਾਰ ਹੈ। ਕਬੀਰ ਜੀ ਪਰਮਤਾਮਾ ਦੇ ਵਿਛੋੜੇ ਦਾ ਅਨੁਭਵ ਇਸ ਤਰ੍ਹਾਂ ਬਿਆਨ ਕਰਦੈ ਹਨ:

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥

(ਸਲੋਕ 76, ਪੰਨਾ 1368)

ਇਸ ਸ਼ਲੋਕ ਵਿਚ ਕਬੀਰ ਸਾਹਿਬ ਬਿਆਨ ਕਰਦੇ ਹਨ ਕਿ ਪਰਮਾਤਮਾ ਨਾਲੋਂ ਵਿਛੋੜੇ ਦਾ ਅਹਿਸਾਸ ਮਾਨੋ ਸੱਪ ਹੈ, ਇਸ ਸੱਪ ਦਾ ਡੰਗ ਇਤਨਾ ਤੇਜ ਹੁੰਦਾ ਹੈ ਕਿ ਦੁਨਿਆਵੀ ਪਦਾਰਥਾਂ ਦਾ ਮੋਹ ਕੋਈ ਅਸਰ ਨਹੀਂ ਕਰਦਾ।

ਹਾਸਯ ਰਸ:—

ਵਿਸ਼ਵ ਨਾਥ ਅਨੁਸਾਰ ਆਕਾਰ, ਵਚਨ, ਵੇਸ਼, ਚੇਸ਼ਟਾ, ਆਦਿਕ ਦੇ ਬੇਢੰਗੇਪਣ ਤੋਂ ਹਾਸ ਸਥਾਈ ਭਾਵ ਪੁਸ਼ਟ ਹੋ ਕੇ ਹਾਸਯ ਵਿਚ ਪ੍ਰਗਟ ਹੁੰਦਾ ਹੈ। ਜਿਸ ਦਾ ਰੰਗ ਸਫੈਦ ਹੈ ਅਤੇ ਇਸ ਦਾ ਪ੍ਰਮਥ ਦੇਵਦਾ ਹੈ।[23] ਕਬੀਰ ਕਾਵਿ ਵਿਚੋਂ ਭਾਈ ਕਾਨ੍ਹ ਸਿੰਘ ਜੀ ਨੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਉਦਾਹਰਣ ਦਿੱਤੀ ਹੈ।[24]

ਮੋਰ ਮੋਰ ਕਰਿ ਅਧਿਕ ਲਾਡੁ ਧਰਿ,
ਪੇਖਤ ਹੀ ਜਮਰਾਉ ਹਸੈ ॥

(ਸਿਰੀ ਰਾਗ, ਪੰਨਾ 90)

ਏਥੇ ਇਕ ਪ੍ਰਕਾਰ ਨਾਲ ਵਿਰੋਧਾਭਾਸ-ਮੂਲਕ ਹਾਸਯ ਰਸ ਦੀ ਉਤਪੱਤੀ ਹੈ। ਇਕ ਪਾਸੇ ਜਨਨੀ ਪੁਤਰ ਨੂੰ ਮੇਰਾ ਮੇਰਾ ਕਰਕੇ ਪਿਆਰ ਕਰਦੀ ਹੈ ਅਤੇ ਕਹਿੰਦੀ ਹੈ ਕਿ ਪੁਤਰ ਤੂੰ ਵੱਡਾ ਹੋ ਰਿਹਾ ਹੈ। ਦੂਜੇ ਪਾਸੇ ਯਮਦੂਤ ਹਸਦੇ ਹਨ ਕਿ ਉਮਰ ਘੱਟ ਰਹੀ ਹੈ। ਇਸ ਵਿਰੋਧ ਉਤੇ ਆਧਾਰਤ ਹੋਣ ਕਰਕੇ 'ਸਮਾਜਿਕ' ਨੂੰ ਹਾਸਾ ਆਉਂਦਾ ਹੈ। ਪ੍ਰੰਤੂ ਇਹ ਸ਼ਾਸਤ੍ਰਿਕ ਉਦਾਹਰਣ ਨਹੀਂ ਕਹੀ ਜਾ ਸਕਦੀ।

ਵੀਰ ਰਸ:—

ਅਧਿਆਤਮਿਕ ਖੇਤਰ ਵਿਚ ਵੀਰ ਰਸ ਮਨੁੱਖ ਨੂੰ ਦੁਸ਼ ਮਨੋ-ਬ੍ਰਿਤੀਆਂ ਦੇ ਵਿਰੁੱਧ ਸੰਘਰਸ਼ ਕਰਨ ਸਮੇਂ ਉਤਸ਼ਾਹ ਦੇਂਦਾ ਹੈ। ਉਤਸ਼ਾਹ ਵੀਰ ਰਸ ਦਾ ਸਥਾਈ ਭਾਵ ਹੈ, ਕਾਰਜ

ਦੇ ਕਰਨ ਵਿਚ ਆਦਿ ਤੋਂ ਅੰਤ ਤੱਕ ਜੋ ਪ੍ਰਸੰਨਤਾ ਦਾ ਭਾਵ ਰਹਿੰਦਾ ਹੈ, ਉਸ ਨੂੰ ਉਤਸ਼ਾਹ ਕਹਿੰਦੇ ਹਨ। ਇਹ ਕੇਵਲ ਯੁੱਧ ਵਿਚ ਹੀ ਨਹੀਂ ਸਗੋਂ ਦਾਨ ਦੇਣ ਜਾਂ ਦਯਾ ਕਰਨ ਆਦਿ ਵਿਚ ਵੀ ਹੁੰਦਾ ਹੈ।

ਕਬੀਰ ਕਾਵਿ ਨੇ ਮਨੁੱਖ ਅੰਦਰ ਵੀਰ-ਰਸੀ ਭਾਵਨਾ ਪੈਦਾ ਕਰਕੇ ਹੱਕ ਸੱਚ ਲਈ ਸੰਘਰਸ਼ ਕਰਨ ਲਈ ਪ੍ਰੇਰਨਾ ਦਿੱਤੀ ਹੈ। ਜਿਵੇਂ:

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥

(ਮਾਰੂ-ਸ਼ਲੋਕ, ਪੰਨਾ 1105)

**ਅਦਭੁਤ ਰਸ:—**

ਕਬੀਰ ਜੀ ਨੇ ਅਸਚਰਜਤਾ ਪੂਰਣ ਸਥਿਤੀਆਂ ਦਾ ਵਰਣਨ ਕਰਕੇ ਅਦਭੁਤ ਰਸ ਦੀ ਉਤਪੱਤੀ ਨੂੰ ਮੂਰਤੀਮਾਨ ਕੀਤਾ ਹੈ। ਜਿਵੇਂ।

ਜਉ ਤਨੁ ਚੀਰਹਿ, ਅੰਗੁ ਨ ਮੋਰਉ ॥
ਪਿੰਡੁ ਪਰੈ, ਤਉ ਪ੍ਰੀਤਿ ਨ ਤੋਰਉ ॥

(ਰਾਗ ਆਸਾ, ਪੰਨਾ 484)

ਇੱਥੇ ਮਨੁੱਖ ਦੇ ਚੀਰਨ ਵਾਲੀ ਸਥਿਤੀ ਬੜੀ ਵਿਸਮੇ ਭਰਪੂਰ ਸਥਿਤੀ ਹੈ। ਇਉਂ ਅਦਭੁਤ ਰਸ ਉਪਜਦਾ ਹੈ।

**ਕਰੁਣਾ ਰਸ:—**

ਮਨਚਾਹੀ (ਮਨਬਾਂਦਤ) ਵਸਤੂ ਦਾ ਨਾ ਮਿਲਣਾ ਅਤੇ ਅਣਚਾਹੀ ਵਸਤੂ ਦੀ ਪ੍ਰਾਪਤੀ ਤੋਂ ਜਿਥੇ ਸੋਗ ਭਾਵ ਦੀ ਪੁਸ਼ਟੀ ਹੋਵੇ ਉਥੇ ਕਰੁਣ ਰਸ ਹੁੰਦਾ ਹੈ। ਕਬੀਰ ਜੀ ਨੇ ਜੀਵ ਦੀ ਮੌਤ ਵਾਲੀ ਸਥਿਤੀ ਪੇਸ਼ ਕਰਕੇ ਕਰੁਣਾ ਰਸ ਦੀ ਪ੍ਰਤੀਤੀ ਕਰਵਾਈ ਹੈ। ਜਿਵੇਂ।

(ੳ) ਦੇਹੁਰੀ ਬੈਠੀ ਮਾਤਾ ਰੋਵੈ, ਖਟੀਆ ਲੇ ਗਏ ਭਾਈ ॥
ਲਟ ਛਿਟਕਾਏ ਤਿਰੀਆ ਰੋਵੈ, ਹੰਸੁ ਇਕਲਾ ਜਾਈ ॥

(ਰਾਗ ਆਸਾ, ਪੰਨਾ 478)

(ਅ) ਕਬੀਰ ਹਾਡ ਜਰੇ ਜਿਉ ਲਾਕਰੀ, ਕੇਸ ਜਰੇ ਜਿਉ ਘਾਸ ॥
ਇਹੁ ਜਗੁ ਜਰਤਾ ਦੇਖਿ ਕੈ, ਭਇਓ ਕਬੀਰੁ ਉਦਾਸ ॥

(ਸਲੋਕ 36, ਪੰਨਾ 1366)

**ਭਿਆਨਕ ਰਸ:—**

ਕਬੀਰ ਜੀ ਭੈ ਭਰਿਆ ਵਾਤਾਵਰਣ ਪੇਸ਼ ਕਰਦੇ ਲਿਖਦੇ ਹਨ:

ਛਪਨ ਕੋਟਿ ਜਾ ਕੈ ਪ੍ਰਤਿਹਾਰ ॥ ਨਗਰੀ ਨਗਰੀ ਖਿਅਤ ਅਪਾਰ ॥
ਲਟੂ ਛੂਟੀ ਵਰਤੈ ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥

(ਭੈਰਉ, ਅਸ਼ਟਪਦੀ, ਪੰਨਾ 1163)

ਗੋਪਾਲ ਦੇ ਦਰ ਤੇ ਕਰੋੜਾਂ ਬੱਦਲ ਦਰਬਾਨ ਹਨ ਤੇ ਜੋ ਥਾਂ ਥਾਂ ਤੇ ਚਮਕ ਰਹੇ ਹਨ: ਕਰੋੜਾਂ ਸ਼ਕਤੀਆਂ ਖੇਡਾਂ ਕਰ ਰਹੀਆਂ ਹਨ, ਤੇ ਕਰੋੜਾਂ ਹੀ ਕਾਲਕਾ ਕੇਸ਼ ਖੋਲ੍ਹ ਕੇ ਡਰਾਉਣਾ ਰੂਪ ਧਾਰ ਕੇ ਉਸ ਦੇ ਦਰ ਤੇ ਮੌਜੂਦ ਹਨ। ਭਾਈ ਕਾਨ੍ਹ ਸਿੰਘ ਜੀ ਨੇ ਵੀ ਗੁਰ ਸ਼ਬਦ ਰਤਨਾਕਾਰ, ਮਹਾਨ ਕੋਸ਼ ਵਿਚ ਭਿਆਨਕ ਰਸ ਦੀ ਇਹੀ ਉਦਾਹਰਣ ਦਿੱਤੀ ਹੈ।[25]

**ਸ਼ਾਂਤ ਰਸ:—**

ਰਸ ਸਿਧਾਂਤ ਦੇ ਸੰਸਥਾਪਕ ਆਚਾਰੀਆ ਭਰਤ ਮੁਨੀ ਨੇ ਪ੍ਰਧਾਨ ਅੱਠ ਰਸਾਂ ਵਿਚ ਸ਼ਾਂਤ ਰਸ ਦੀ ਗਿਣਤੀ ਨਹੀਂ ਕੀਤੀ। ਡਾ. ਬਲਦੇਵ ਉਪਾਧਿਯਾਯ ਨੇ ਇਸ ਰਸ ਨੂੰ ਮੁੱਖ ਰਸਾਂ ਵਿਚ ਮੰਨਿਆ ਹੈ। ਇਸ ਦਾ ਸਥਾਈ ਭਾਵ 'ਸਮਾ' ਹੈ (ਚਿੱਤ ਦਾ ਸ਼ਾਂਤ ਹੋਣਾ) ਜਾਂ 'ਨਿਰਵੇਦਾ' (ਸੰਸਾਰ ਦੇ ਵਿਸ਼ਿਆਂ ਪ੍ਰਤੀ ਵੈਰਾਗ ਹੈ), ਪਰਮਾਤਮਾ ਦਾ ਚਿੰਤਨ, ਸਾਰ ਦੀ ਅਨਿੱਤਤਾ ਦਾ ਗਿਆਨ ਇਸ ਦੇ ਆਲੰਬਨ ਵਿਭਾਗ ਹਨ ਅਤੇ ਸਤਿਸੰਗ, ਪੁੰਨ ਆਸ਼੍ਰਮ, ਤੀਰਥ ਸਥਾਨ ਦੀ ਯਾਤਰਾ ਕਰਨਾ ਜਾਂ ਦਰਸ਼ਨ ਕਰਨ ਨਾਲ ਇਹ ਉਦੀਪਤ ਹੁੰਦਾ ਹੈ, ਸਰੀਰ ਵਿਚ ਰੁਮਾਂਚ ਅਤੇ ਗਦ ਗਦ ਹੋ ਜਾਣਾ ਇਸ ਦੇ ਅਨੁਭਵ ਹਨ। ਮਤਿ, ਖੁਸ਼ੀ ਅਤੇ ਸਿਮ੍ਰਤੀ ਇਸ ਦੇ ਸੰਚਾਰੀ ਭਾਵ ਹਨ।[26]

ਕਬੀਰ ਕਾਵਿ ਵਿਚ ਅਧਿਆਤਮਿਕ ਅਨੁਭਵ ਦਾ ਪ੍ਰਗਟਾਵਾ ਹੋਣ ਕਾਰਣ ਸ਼ਾਂਤ ਰਸ ਦੀ ਪ੍ਰਧਾਨਤਾ ਹੈ। ਕਬੀਰ ਕਾਵਿ ਵਿਚ ਸੰਸਾਰ ਦੀ ਨਾਸ਼ਵਾਨਤਾ, ਪਰਮਾਤਮਾ ਦੀ ਹੋਂਦ ਅਤੇ ਮਨੁੱਖ ਨੂੰ ਭਗਤ ਬਣਨ ਲਈ ਥਾਂ ਪਰ ਥਾਂ ਸੁਚੇਤ ਕੀਤਾ ਗਿਆ ਹੈ। ਜਿਵੇਂ:

ਜੋਗੀ ਜਪੀ ਤਪੀ ਬ੍ਰਹਮਚਾਰੀ ॥
ਕਬ ਹੂ ਰਾਜਾ ਛਤ੍ਰਪਤਿ, ਕਬਹੂ ਭੇਖਾਰੀ ॥
ਸਾਕਤ ਮਰਹਿ, ਸੰਤ ਸਭਿ ਜੀਵਹਿ ॥
ਰਾਮ ਰਸਾਇਨੁ ਰਸਨਾ ਪੀਵਹਿ ॥
ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥
ਹਾਰਿ ਪਰੇ, ਅਬ ਪੂਰਾ ਦੀਜੈ ॥ (ਗਉੜੀ, ਪੰਨਾ 326)

ਕਬੀਰ ਕਾਵਿ ਅਧਿਆਤਮਿਕ ਬਾਣੀ ਹੋਣ ਕਾਰਣ ਪ੍ਰਧਾਨਤਾ ਸ਼ਾਂਤ ਰਸ ਦੀ ਹੀ ਹੈ। ਭਾਵੇਂ ਰਸਾਂ ਦੀ ਉਤਪੱਤੀ ਨੂੰ ਸਹੀ ਸ਼ਬਦਾਂ ਵਿਚ ਸ਼ਾਸਤਰੀ ਨਿਯਮਾਂ ਅਨੁਸਾਰ ਜ਼ਿਆਦਾ ਸਫ਼ਲ ਨਹੀਂ ਕਹੀ ਜਾ ਸਕਦੀ, ਫਿਰ ਵੀ ਕਬੀਰ ਕਾਵਿ ਨੂੰ ਉਤਮ ਕਾਵਿ ਸਥਾਪਿਤ ਕਰਨ ਹਿਤ ਇਸ ਵਿਚ ਪ੍ਰਗਟਾਏ ਗਏ ਵੱਖਰੇ ਵੱਖਰੇ ਰਸ ਆਪਣਾ ਆਪਣਾ ਯੋਗ ਹਿੱਸਾ ਪਾਉਂਦੇ ਹਨ।

ਰਾਗ:—

ਰਾਗ ਨੂੰ ਸੰਗੀਤ ਵੀ ਕਿਹਾ ਜਾਂਦਾ ਹੈ। ਰਾਗ ਸ਼ਬਦ ਸੰਸਕ੍ਰਿਤ ਵਿਚ 'ਰਕ' ਧਾਤੂ ਤੋਂ ਨਿਕਲਿਆ ਹੈ ਜਿਸ ਦਾ ਭਾਵ ਰਕਤ ਹੋ ਜਾਣਾ, ਰਚ ਜਾਣਾ, ਭਾਵਕ ਰੂਪ ਵਿਚ ਜੁੜ ਜਾਣਾ ਹੈ। ਜਿਸ ਦਾ ਵਿਆਪਕ ਅਰਥ ਪ੍ਰੇਮ ਹੈ।[27]

ਰਾਗ ਸਮੁੱਚੀ ਰੱਬੀ ਰਚਨਾ ਦੀ ਆਤਮਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਾਰੀ ਪ੍ਰਕ੍ਰਿਤੀ ਆਰਤੀ ਕਰਦੀ ਜਾਪਦੀ ਹੈ ਤੇ ਆਧੁਨਿਕ ਕਵੀ ਬਾਵਾ ਬਲਵੰਤ ਨੂੰ ਸਭ ਕੁਝ ਨਚਦਾ ਦਿਸਦਾ ਹੈ।

ਕਬੀਰ ਜੀ ਦੀ ਸਾਰੀ ਬਾਣੀ ਸੰਗੀਤਮਈ ਹੈ ਜੋ ਵੱਖ ਵੱਖ 17 ਰਾਗਾਂ ਅਨੁਸਾਰ ਗਾਈ ਜਾਂਦੀ ਹੈ। ਸਭ ਤੋਂ ਵੱਧ ਬਾਣੀ ਰਾਗ ਗਉੜੀ ਅਧੀਨ ਆਈ ਹੈ।[28] ਸਭ ਤੋਂ ਘਟ ਬਾਣੀ ਰਾਗ ਤਲਿੰਗ ਵਿਚ ਆਈ ਹੈ।[29]

ਕਬੀਰ ਜੀ ਨੇ ਸ਼ਬਦ ਚੋਣ, ਸ਼ਬਦ ਤਰਤੀਬ, ਖਾਸ ਸ਼ਬਦਾਂ ਦੀ ਖਾਸ ਵਰਤੋਂ, ਭਾਵ ਚਿਤਰ, ਤੋਲ ਤੁਕਾਂਤ ਆਦਿ ਨਾਲ ਕਾਵਿ ਵਿਚ ਸੰਗੀਤ ਦਾ ਸੰਚਾਰ ਕੀਤਾ ਹੈ।

ਪ੍ਰਤੀਕ:—

ਪ੍ਰਤੀਕ ਅੰਗਰੇਜ਼ੀ ਸ਼ਬਦ 'Symbol' ਦਾ ਸਮਾਨ-ਅਰਥੀ ਸ਼ਬਦ ਹੈ। ਪ੍ਰਤੀਕ ਕਾਵਿ ਦੀ ਸ਼ੈਲੀਗਤ ਵਿਸ਼ੇਸ਼ਤਾ ਹੈ। ਮਨੁੱਖ ਦੀ ਭਾਸ਼ਾ ਅਤੇ ਅਭਿਵਿਕਅਤੀ ਨਾਲ ਪ੍ਰਤੀਕ ਦਾ ਡੂੰਘਾ ਸੰਬੰਧ ਮੰਨਿਆ ਜਾਂਦਾ ਹੈ। ਇਸ ਕਰਕੇ ਸਾਹਿਤ ਸਿਰਜਣਾ ਦੇ ਆਦਿ ਕਾਲ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਪ੍ਰਤੀਕ ਦੀ ਵਰਤੋਂ ਹੁੰਦੀ ਰਹੀ ਹੈ। ਪ੍ਰਤੀਕ ਦਾ ਆਰੰਭ ਸ਼੍ਰਿਸ਼ਟੀ ਦੇ ਪਹਿਲੇ ਜੀਵ ਦੇ ਉਚਾਰਣ ਕੀਤੇ ਸ਼ਬਦ ਦੁਆਰਾ ਹੀ ਸਵੀਕਾਰ ਕੀਤਾ ਗਿਆ ਹੈ।[30]

ਡਾ. ਭਗੀਰਥ ਮਿਸ਼ਰ ਅਨੁਸਾਰ ਪ੍ਰਤੀਕਾਂ ਦੀਆਂ ਪੰਜ ਸ਼੍ਰੇਣੀਆਂ ਹਨ[31]:—

(ੳ) ਪ੍ਰਕ੍ਰਿਤਕ ਪ੍ਰਤੀਕ (ਅ) ਸਾਂਸਕ੍ਰਿਤਿਕ ਪ੍ਰਤੀਕ

(ੲ) ਇਤਿਹਾਸਕ ਪ੍ਰਤੀਕ (ਸ) ਜੀਵਨ ਵਪਾਰ ਸੰਬੰਧੀ ਪ੍ਰਤੀਕ

(ਹ) ਸ਼ਾਸਤ੍ਰੀ ਪ੍ਰਤੀਕ

ਕਬੀਰ ਜੀ ਨੇ ਅਜਿਹੇ ਪ੍ਰਤੀਕਾਂ ਦੀ ਵਰਤੋਂ ਕੀਤੀ ਹੈ ਜਿਹੜੇ ਜਨ-ਸਮੂਹ ਦੀ ਚੇਤਨਾ ਨਾਲ ਲੰਮੇ ਸਮੇਂ ਤੋਂ ਸੁਭਾਵਿਕ ਹੀ ਜੁੜੇ ਹੋਏ ਸਨ। ਕਬੀਰ-ਕਾਵਿ ਵਿਚ ਵਰਤੇ ਗਏ ਕੁਝ ਮੁੱਖ ਪ੍ਰਤੀਕਾਂ ਦਾ ਵਿਵਰਣ ਇਸ ਪ੍ਰਕਾਰ ਹੈ:

1-ਅਗਿਆਨੀ ਲਈ ਅੰਨ੍ਹੇ ਦਾ ਪ੍ਰਤੀਕ ਵਰਤਿਆ ਹੈ:

(ੳ) ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥

(ਗਉੜੀ, ਪੰਨਾ 333)

(ਅ) ਅੰਧਾ ਲੋਗੁ ਨ ਜਾਨਈ, ਰਹਿਓ ਕਬੀਰਾ ਕੂਕਿ॥

(ਸਲੋਕ 84, ਪੰਨਾ 1368)

2–ਮਨ ਨੂੰ ਮੰਗਲ ਜਾਂ ਹਾਥੀ ਕਿਹਾ ਗਿਆ ਹੈ:—

ਹਰਿ ਹੈ ਖਾਂਡੁ, ਰੇਤੁ ਮਹਿ ਬਿਖਰੀ,
ਹਾਥੀ ਚੁਨੀ ਨ ਜਾਇ ॥

(ਸ਼ਲੋਕ 238, ਪੰਨਾ 1377)

3—ਆਤਮਾ ਲਈ 'ਹੰਸ' ਦਾ ਪ੍ਰਤੀਕ ਪ੍ਰਕ੍ਰਿਤੀ ਵਿਚੋਂ ਚੁਣਿਆ ਹੈ:

(ੳ) ਲਟ ਛਿਟਕਾਏ ਤਿਰੀਆ ਰੋਵੈ,
ਹੰਸੁ ਇਕੱਲਾ ਜਾਈ ॥

(ਰਾਗ ਆਸਾ, ਪੰਨਾ 478)

(ਅ) ਕਬੀਰ ਹੰਸੁ ਉਡਿਓ ਤਨੁ ਗਾਡਿਓ, ਸੋਝਾਈ ਸੈਨਾਹ ॥

(ਸ਼ਲੋਕ 118, ਪੰਨਾ 1370)

4–ਉੱਦਮੀ ਅਤੇ ਮਿਹਨਤੀ ਭਗਤ ਲਈ 'ਕੀੜੀ' ਦਾ ਪ੍ਰਤੀਕ ਵਰਤਿਆ ਹੈ

(ੳ) ਕਹਿ ਕਬੀਰ ਗੁਰਿ ਭਲੀ ਬੁਝਾਈ,
ਕੀਟੀ ਹੋਇ ਕੈ ਖਾਇ ॥

(ਸਲੋਕ 238, ਪੰਨਾ 1377)

(ਅ) ਕਹਤ ਕਬੀਰ ਸੁਨਹੁ ਰੇ ਸੰਤਹੁ,
ਕੀਟੀ ਪਰਬਤੁ ਖਾਇਆ ॥

(ਆਸਾ, ਪੰਨਾ 477)

5–ਪਰਮਾਤਮਾ ਲਈ ਬਾਪ, ਕੰਤ, ਖ਼ਸਮ ਆਦਿ ਦੇ ਪ੍ਰਤੀਕ ਵਰਤੇ ਹਨ:

(ੳ) ਬਾਪਿ ਦਿਲਾਸਾ ਮੇਰੋ ਕੀਨਾ ॥

(ਆਸਾ, ਪੰਨਾ 476)

(ਅ) ਤੁਮਹਿ ਸੁ ਕੰਤ, ਨਾਰਿ ਹਮ ਸੋਈ ॥

(ਆਸਾ, ਪੰਨਾ 484)

(ੲ) ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥

(ਸਿਰੀ ਰਾਗ, ਪੰਨਾ 91)

6–ਨੇਕ ਜੀਵਨ ਜਿਉਣ ਲਈ 'ਦਾਰੂ' ਦਾ ਪ੍ਰਤੀਕ ਵਰਤਿਆ ਹੈ:—

ਕਬੀਰ ਬੈਦੁ ਕਹੈ ਹਉ ਹੀ ਭਲਾ, ਦਾਰੂ ਮੇਰੇ ਵਸਿ ॥

(ਸ਼ਲੋਕ 79, ਪੰਨਾ 1368)

7–ਚੰਗੇ ਮਨੁੱਖ ਲਈ ਚੰਦਨ ਦਾ ਪ੍ਰਤੀਕ ਵਰਤਿਆ ਹੈ:

ਓਇ ਭੀ ਚੰਦਨੁ ਹੋਇ ਰਹੇ,
ਬਸੇ ਜੁ ਚੰਦਨ ਪਾਸਿ ॥

(ਸ਼ਲੋਕ 11, 1365)

ਅਧਿਆਤਮਿਕ ਅਨੁਭਵ ਸੂਖ਼ਮ ਅਤੇ ਅਮੂਰਤ ਖੇਤਰ ਨਾਲ ਸੰਬੰਧਿਤ ਹੋਣ ਕਾਰਣ ਇਸ ਵਿਚ ਪ੍ਰਤੀਕਾਂ ਦੀ ਵਰਤੋਂ ਅਤੇ ਮਹੱਤਾ ਵਧੇਰੇ ਸਾਰਥਿਕ ਸਿਧ ਹੁੰਦੀ ਹੈ। ਪ੍ਰਤੀਕਾਂ ਦੀ ਚੋਣ ਸਮਾਜਿਕ ਚੌਗਿਰਦੇ ਅਤੇ ਪ੍ਰਕ੍ਰਿਤੀ ਵਿਚੋਂ ਕਰਕੇ ਕਬੀਰ ਜੀ ਨੇ ਕਾਵਿ-ਸ਼ੈਲੀ ਅਤੇ ਸੌਂਦਰਯ ਨੂੰ ਹੋਰ ਵੀ ਸੁਚੱਜਾ ਬਣਾਉਣ ਲਈ ਸਫ਼ਲ ਯਤਨ ਕੀਤਾ ਹੈ।

**ਬਿੰਬ:—**

ਕਾਵਿ-ਕ੍ਰਿਤ ਦੀ ਸੁੰਦਰਤਾ ਵਧਾਉਣ ਲਈ ਅਤੇ ਕਾਵਿ ਵਿਚ ਪ੍ਰਗਟਾਏ ਸੂਖ਼ਮ ਵਿਚਾਰਾਂ ਨੂੰ ਸਥੂਲਤਾ ਪ੍ਰਦਾਨ ਕਰਨ ਲਈ ਕਵੀ ਜਿਨ੍ਹਾਂ ਜੁਗਤਾਂ ਦੀ ਵਰਤੋਂ ਕਰਦੇ ਹਨ, 'ਬਿੰਬ ਉਨ੍ਹਾਂ ਜੁਗਤਾਂ ਵਿਚੋਂ ਇੱਕ ਹੈ। ਬਿੰਬ ਸ਼ਬਦ ਅੰਗ੍ਰੇਜ਼ੀ ਸ਼ਬਦ 'Image' ਦਾ ਸਮਾਨਾਰਥੀ ਸ਼ਬਦ ਹੈ। ਇਸ ਦਾ ਅਰਥ ਛਾਇਆ ਜਾਂ ਪ੍ਰਤਿ-ਛਾਇਆ ਹੈ। ਭਾਰਤੀ ਅਤੇ ਪੱਛਮੀ ਆਲੋਚਕਾਂ ਨੇ ਉਤਮ ਕਾਵਿ ਲਈ 'ਬਿੰਬ' ਨੂੰ ਜ਼ਰੂਰੀ ਜੁਗਤ ਵਜੋਂ ਮਾਨਤਾ ਦਿੱਤੀ ਹੈ। ਜੈਮਤ ਆਰ. ਕਰਿਊਜ਼ਰ ਅਨੁਸਾਰ, 'ਬਿੰਬ ਕਿਸੇ ਵਸਤੂ ਦਾ ਮਾਨਸਿਕ ਜਾਂ ਕਾਲਪਨਿਕ ਰੂਪ ਹੈ। ਕਾਵਿ ਸਦਾ ਅਪ੍ਰਸਤੁਤ ਵਸਤੂਆਂ ਦਾ ਕਾਲਪਨਿਕ ਵਰਣਨ ਪ੍ਰਸਤੁਤ ਕਰਦਾ ਹੈ। ਇਸ ਲਈ ਕਾਵਿ ਦੇ ਅੰਤਰ ਗਤਿ ਰੂਪ ਸਿਰਜਨਾ ਇਸੇ ਬਿੰਬ ਯੋਜਨਾ ਦਾ ਕੰਮ ਹੈ।[32]

ਸੀ. ਡੀ. ਲੇਵਿਸ ਦੇ ਮਤ ਅਨੁਸਾਰ, 'ਕਾਵਿ ਬਿੰਬ ਘੱਟ ਜਾਂ ਵੱਧ ਰੂਪ ਵਿਚ ਸ਼ਬਦਾਂ ਵਿਚ ਇੰਦ੍ਰਿਆਵੀ ਚਿੱਤਰ ਹੈ ਜੋ ਕਿਸੇ ਹੱਦ ਤੱਕ ਅਧਿਆਤਮਿਕ ਹੁੰਦਾ ਹੈ। ਇਸ ਦੀ ਤਹਿ ਵਿਚ ਕੋਈ ਮਨੁੱਖੀ ਭਾਵ ਜਾਂ ਵੇਗ ਹੁੰਦਾ ਹੈ।[33] ਕਵਿਤਾ ਅਤੇ ਬਿੰਬ ਦੇ ਡੂੰਘੇ ਸੰਬੰਧ ਨੂੰ ਮੁੱਖ ਰੱਖਦਿਆਂ ਕਿਹਾ ਗਿਆ ਹੈ ਕਿ ਹਰ ਕਵਿਤਾ ਆਪਣੇ ਆਪ ਵਿਚ ਇਕ ਬਿੰਬ ਹੈ। ਇਹ ਬਿੰਬ ਹਰ ਤਰ੍ਹਾਂ ਦੀ ਕਾਵਿ ਕਲਾ ਵਿਚ ਮੌਜੂਦ ਰਹਿੰਦਾ ਹੈ।[34]

ਭਾਰਤੀ ਆਲੋਚਕ ਡਾ. ਨਗੇਂਦ੍ਰ ਅਨੁਸਾਰ, 'ਬਿੰਬ ਵਿਚ ਇੰਦ੍ਰਿਆਵੀ ਆਧਾਰ ਪ੍ਰਮੁੱਖ ਰਹਿੰਦਾ ਹੈ। ਹਰ ਇਕ ਗਿਆਨ ਇੰਦਰੀ ਦਾ ਅਨੁਭਵ ਇਕ ਪ੍ਰਕਾਰ ਦਾ ਬਿੰਬ ਨਿਰਮਾਣ ਹੀ ਹੈ।[35]

ਬਿੰਬ ਸਿਰਜਣਾ ਦਾ ਮੂਲ-ਆਧਾਰ ਇੰਦ੍ਰੀਆਂ ਹੀ ਹਨ ਕਿਸੇ ਬਿੰਬ ਦਾ ਜਿਸ ਇੰਦ੍ਰੀ ਨਾਲ ਸੰਬੰਧ ਜਾ ਜੁੜਦਾ ਹੈ, ਉਸ ਦੇ ਆਧਾਰ ਤੇ ਮਨੋਵਿਗਿਆਨ ਨੇ ਪੰਜ ਪ੍ਰਕਾਰ ਦੇ ਬਿੰਬ ਪ੍ਰਵਾਨ ਕੀਤੇ ਹਨ[36]:—

1-ਰੂਪ ਬਿੰਬ:—ਇਸ ਦਾ ਬੋਧ ਅੱਖ ਦੁਆਰਾ ਹੁੰਦਾ ਹੈ।

2-ਸ਼ਬਦ ਬਿੰਬ:—ਇਸ ਦਾ ਬੋਧ ਕੰਨ ਦੁਆਰਾ ਹੁੰਦਾ ਹੈ।

3-ਰਸ ਬਿੰਬ:—ਇਸ ਦਾ ਬੋਧ ਜੀਭ ਦੁਆਰਾ ਹੁੰਦਾ ਹੈ।

4-ਗੰਧ ਬਿੰਬ:—ਇਸ ਦਾ ਬੋਧ ਨੱਕ ਦੁਆਰਾ ਹੁੰਦਾ ਹੈ।

5-ਸਪਰਸ਼ ਬਿੰਬ:—ਇਸ ਦਾ ਬੋਧ ਤੁਵਚਾ (ਚਮੜੀ) ਦੁਆਰਾ ਹੁੰਦਾ ਹੈ।

ਇਨ੍ਹਾਂ ਉਪਰੋਕਤ ਵਿਚਾਰਾਂ ਦੀ ਰੌਸ਼ਨੀ ਵਿਚ ਕਬੀਰ ਕਾਵਿ ਵਿਚ ਪ੍ਰਯੁਕਤ ਹੋਏ ਕੁਝ ਇਕ ਵਿਸ਼ੇਸ਼ ਬਿੰਬਾਂ ਦਾ ਅਧਿਐਨ ਇਥੇ ਕੀਤਾ ਜਾਵੇਗਾ।



 

ਰੂਪ ਬਿੰਬ:—

ਟੇਢੀ ਪਾਗ ਟੇਢੇ ਚਲੇ, ਲਾਗੇ ਬੀਰੇ ਖਾਨ ॥

(ਕੇਦਾਰਾ, ਪੰਨਾ 1124)

ਇਥੇ ਹੰਕਾਰੀ ਮਨੁੱਖ ਦਾ ਦ੍ਰਿਸ਼ ਰੂਪ-ਬਿੰਬ ਰਾਹੀਂ ਪੇਸ਼ ਕੀਤਾ ਗਿਆ ਹੈ।

(ੳ) ਦੇਹਰੀ ਬੈਠੀ ਮਾਤਾ ਰੋਵੈ, ਖਟੀਆ ਲੈ ਗਏ ਭਾਈ ॥
ਲਟ ਛਿਟ ਕਾਏ ਤਿਰੀਆ ਰੋਵੈ, ਹੰਸੁ ਇਕੇਲਾ ਜਾਈ ॥

(ਆਸਾ, ਪੰਨਾ 478)

(ਅ) ਜਿਹ ਸਿਰਿ, ਰਚਿ ਰਚਿ ਬਾਧਤ ਪਾਗ ॥
ਸੋ ਸਿਰੁ ਚੁੰਚ ਸਵਾਰਹਿ ਕਾਗ ॥

(ਗਉੜੀ ਪੰਨਾ 330)

(ੲ) ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥
ਇਹੁ ਜਗੁ ਜਰਤਾ ਦੇਖਿਕੈ, ਭਇਓ ਕਬੀਰੁ ਉਦਾਸੁ ॥

(ਸਲੋਕ 36, ਪੰਨਾ 1366)

ਉਪਰੋਕਤ ਮੌਤ ਤੋਂ ਬਾਅਦ ਦਾ ਦ੍ਰਿਸ਼ ਰੂਪ-ਬਿੰਬ ਰਾਹੀਂ ਪੇਸ਼ ਹੋਇਆ ਹੈ। ਲੀਵਿਸ ਅਨੁਸਾਰ ਹਰੇਕ ਬਿੰਬ ਕੁਝ ਹੱਦ ਕੀਤ ਰੂਪ ਹੀ ਹੁੰਦਾ ਹੈ।[37]

ਨਾਦ ਬਿੰਬ:—

ਖੰਡਲ ਮੰ ਡਲ ਮੰਡਲ ਮੰਡਾ ॥
ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥

(ਭੈਰਉ, ਪੰਨਾ 1163)

ਇਥੇ ਅਨੁਪ੍ਰਾਸ ਅਲੰਕਾਰ ਦੀ ਵਰਤੋਂ ਨਾਲ ਨਾਦ-ਬਿੰਬ ਸਿਰਜਿਆ ਗਿਆ ਹੈ।

ਕਬੀਰ-ਕਾਵਿ ਵਿਚ ਬਿੰਬਾਤਮਿਕ ਮੁਹਾਵਰਿਆਂ ਦਾ ਪ੍ਰਯੋਗ ਵੀ ਕਲਾਤਮਕਤਾ ਨਾਲ ਕੀਤਾ ਗਿਆ ਹੈ। ਵੇਖੋ:

ਕਹੁ ਕਬੀਰ, ਛੂਛਾ ਘਟੁ ਬੋਲੈ ॥
ਭਰਿਆ ਹੋਇ ਸੁ ਕਬਹੁ ਨ ਡੋਲੈ ॥

(ਗੋਂਡ, ਪੰਨਾ 869)

ਕਬੀਰ ਜੀ ਨੇ ਸ਼ਖਸ਼ ਅਨੁਭਵ ਨੂੰ ਸਥੂਲਤਾ ਪ੍ਰਦਾਨ ਕਰਨ ਹਿੱਤ ਬਿੰਬਾਂ ਦੀ ਜੁਗਤ ਦਾ ਬਹੁਤ ਹੀ ਸਫ਼ਲ ਪ੍ਰਯੋਗ ਕੀਤਾ ਹੈ।

ਭਾਸ਼ਾ:—

ਮਨੁੱਖੀ ਮਨ ਦੀਆਂ ਦੋ ਮੂਲ ਪ੍ਰਵਿਰਤੀਆਂ ਹਨ:

(1) ਅਨੁਕਰਣ ਜਾਂ ਸਹਿਜ-ਅਨੁਭਵ

(2) ਅਭਿਵਿਅੰਜਨਾ

ਮਨੁੱਖੀ ਅਨੁਭਵ ਦੇ ਪ੍ਰਗਟਾਵੇ ਲਈ ਕੇਵਲ ਇਕ ਹੀ ਮਾਧਿਅਮ ਹੈ, ਉਹ ਹੈ ਭਾਸ਼ਾ ਜਾਂ ਬੋਲੀ। ਭਾਸ਼ਾ ਸਾਹਿਤ ਦਾ ਮਾਧਿਅਮ ਹੈ ਜਿਸ ਤਰ੍ਹਾਂ ਸ਼ਿਲਪਕਾਰ ਦਾ ਮਾਧਿਅਮ ਪੱਥਰ ਹੈ, ਚਿੱਤਰਕਾਰ ਦਾ ਰੰਗ ਰੇਖਾ ਅਤੇ ਸੰਗੀਤਕਾਰ ਦਾ ਮਾਧਿਅਮ ਸੁਰ ਹੈ।[38]

ਕਵੀ ਦੀ ਭਾਸ਼ਾ ਆਮ ਵਰਤੋਂ ਦੀ ਬੋਲੀ ਤੋਂ ਕੁਝ ਵੱਖਰੀ ਹੁੰਦੀ ਹੈ। ਡੇਵਿਡ ਡੇਸਿਜ਼ ਅਨੁਸਾਰ, 'ਕਵੀ ਦੀ ਭਾਸ਼ਾ ਆਮ ਜਬਾਨ ਤੋਂ ਇਨ੍ਹਾਂ ਅਰਥਾਂ ਵਿਚ ਵੱਖਰੀ ਹੈ ਕਿ ਉਹ ਭਾਸ਼ਾ ਦਾ ਪ੍ਰਯੋਗ ਉਨ੍ਹਾਂ ਲੋਕਾਂ ਦੇ ਮੁਕਾਬਲੇ ਤੇ ਨਿਵੇਕਲੇ ਢੰਗ ਨਾਲ ਕਰਦਾ ਹੈ ਜਿਹੜਾ ਸਿਰਫ਼ ਸਥੂਲ ਸੂਚਨਾਵਾਂ ਦੱਸਣ ਲਈ ਹੀ ਲਿਖਦੇ ਹਨ।[39]

ਸਾਹਿਤਕ ਕਿਰਤ ਵਿਚ ਵਰਤੀ ਗਈ ਭਾਸ਼ਾ ਦੀ ਆਪਣੀ ਇਕ ਨਵੇਕਲੀ ਹੀ ਸ਼ਾਨ ਹੁੰਦੀ ਹੈ, ਜਿਵੇਂ ਕੋਈ ਬੁੱਤ-ਘਾੜਾ ਆਪਣੇ ਕੋਮਲ ਹੱਥਾਂ ਤੇ ਮਨ ਵਿਚ ਵਸ ਰਹੀ ਸੁੰਦਰਤਾ ਨਾਲ ਪੱਥਰ ਵਿਚ ਜਾਨ ਪਾ ਦਿੰਦਾ ਹੈ, ਅਤੇ ਬੇ-ਜ਼ਬਾਨ ਪੱਥਰ ਨੂੰ ਆਵਾਜ਼ਾਂ ਮਾਰਨ ਲਾ ਦਿੰਦਾ ਹੈ, ਠੀਕ ਇਸੇ ਤਰ੍ਹਾਂ ਕਵੀ ਭਾਸ਼ਾ ਦੀ ਐਸੇ ਕਲਾਤਮਕ ਤਰੀਕੇ ਨਾਲ ਵਰਤੋਂ ਕਰਦਾ ਹੈ ਕਿ ਉਸ ਦੀ ਰਚਨਾ ਵਿਚ ਭਾਸ਼ਾ ਦਾ ਦਿਲ ਧੜਕਦਾ ਸੁਣਾਈ ਦਿੰਦਾ ਹੈ। ਜੇਮਜ਼ ਰੀਵਜ਼ ਦੇ ਵਿਚਾਰ ਅਨੁਸਾਰ, 'ਕਾਵਿ-ਭਾਸ਼ਾ ਦੀ ਤਾਜ਼ਗੀ ਅਤੇ ਮੌਲਿਕਤਾ ਤੋਂ ਬਗੈਰ ਕੋਈ ਵੀ ਕਵੀ ਸਦੀਵੀ ਸਫ਼ਲਤਾ ਪ੍ਰਾਪਤ ਨਹੀਂ ਕਰ ਸਕਦਾ।

ਵੱਖ-ਵੱਖ ਸਾਹਿਤਕ ਰੂਪਾਂ ਲਈ ਵਰਤੀ ਗਈ ਭਾਸ਼ਾ ਵੀ ਵੱਖਰੇ ਵੱਖਰੇ ਕਾਰਜ ਨਿਭਾਉਂਦੀ ਹੈ। ਕਾਵਿ ਲਈ ਵਰਤੀ ਜਾਂਦੀ ਭਾਸ਼ਾ ਵਧੇਰੇ ਭਾਵਾਤਮਕ ਹੁੰਦੀ ਹੈ, ਕਵਿਤਾ ਕਿਉਂਕਿ ਜਜ਼ਬੇ ਦੀ ਬੋਲੀ ਦਾ ਹੀ ਦੂਸਰਾ ਨਾਮ ਹੈ।

ਭਾਸ਼ਾ ਬਾਰੇ ਸੰਸਕ੍ਰਿਤ ਆਲੋਚਕਾਂ ਵਿਚ ਵੀ ਵਿਸਤਾਰ ਪੂਰਵਕ ਵਿਚਾਰ ਕੀਤਾ ਗਿਆ ਹੈ, ਸੰਸਕ੍ਰਿਤ ਆਲੋਚਨਾ ਸ਼ਬਦਾਂ ਦੀਆਂ ਤਿੰਨ ਸ਼ਕਤੀਆਂ ਸਵੀਕਾਰ ਕਰਦੀ ਹੈ:

(ੳ) ਅਭਿਧਾ (Exeression)

(ਅ) ਲਕਸ਼ਣਾ(Indication)

(ੲ) ਵਿਅੰਜਨਾ (Sucoestion)

ਕਬੀਰ ਕਾਵਿ ਵਿਚ ਵਰਤੀ ਗਈ ਬੋਲੀ ਅਸਲ ਸ਼ਬਦਾਂ ਵਿਚ ਉਸ ਸਮੇਂ ਦੀ ਲੋਕ ਬੋਲੀ ਕਹੀ ਜਾ ਸਕਦੀ ਹੈ। ਸਾਧਾਰਣ ਬੋਲੀ ਵਿਚ ਉਚ-ਅਧਿਆਤਮਿਕ ਵਿਚਾਰਾਂ ਦਾ ਪ੍ਰਗਟਾਵਾ ਕਰਕੇ ਇਸ ਦਾ ਮਾਨ ਵਧਾਇਆ। ਭਾਸ਼ਾ ਦੇ ਖੇਤਰ ਵਿਚ ਕਬੀਰ ਜੀ ਨੇ ਉਹ ਕੰਮ ਕੀਤਾ, ਜਿਸ ਨੂੰ ਬੁਧ ਅਤੇ ਉਨ੍ਹਾਂ ਦੇ ਅਨੁਆਈ ਵੀ ਨਾ ਕਰ ਸਕੇ। ਬੁੱਧ ਨੇ ਆਪਣੇ ਧਰਮ ਪ੍ਰਚਾਰ ਹਿਤ ਜਨਤਾ ਦੀ ਭਾਸ਼ਾ ਨੂੰ ਅਪਣਾਇਆ, ਪਰ ਜੋ ਭਾਸ਼ਾ ਕਬੀਰ ਨੇ ਵਰਤੀ ਉਹ ਇਕ ਖਿਚੜੀ ਹੈ ਜਿਸ ਵਿਚ ਦੇਸ਼ ਦੇ ਅਨੇਕ ਖੰਡਾਂ ਦੀ ਬਾਣੀ ਦਾ ਮਿਸ਼ਰਣ ਹੈ ਇਸ ਵਿਚ

ਰਾਜਸਥਾਨੀ, ਗੁਜਰਾਤੀ ਬ੍ਰਜੀ ਅਤੇ ਪੂਰਬੀ ਆਦਿ ਦੀ ਵੀ ਸ਼ਬਦਾਵਲੀ ਮਿਲਦੀ ਹੈ, ਇਸ ਦਾ ਮੂਲ ਕਾਰਨ ਵੀ ਇਹੀ ਹੈ ਕਿ ਕਬੀਰ ਪ੍ਰਮੁੱਖ ਰੂਪ ਵਿਚ ਜਨਤਾ ਦੇ ਕਵੀ ਸਨ।

ਕਬੀਰ ਜੀ ਨੇ ਆਪਣੀ ਭਾਸ਼ਾ ਨੂੰ ਗੂੜ੍ਹ-ਗਿਆਨ, ਜਟਿਲਤਾ ਜਾਂ ਆਡੰਬਰਾਂ ਦਾ ਸ਼ਿਕਾਰ ਨਹੀਂ ਹੋਣ ਦਿੱਤਾ। ਉੱਚ ਵਿਚਾਰਾਂ ਨੂੰ ਸਾਧਾਰਣ ਭਾਸ਼ਾ ਵਿਚ ਪੇਸ਼ ਕੀਤਾ ਹੈ:

ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ॥
ਗਲੀ ਜਿਨਾ ਜਪਮਾਲੀਆ, ਲੋਟੇ ਹਥਿ ਨਿਬਗ॥
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠੱਗ॥

(ਆਸਾ, ਪੰਨਾ 475-76)

ਕਰਮ, ਯੋਗ, ਭਗਤੀ, ਧਰਮ ਆਦਿ ਦੀ ਬਹੁਤ ਸਾਰੀ ਸ਼ਬਦਾਵਲੀ ਕਬੀਰ ਬਾਣੀ ਵਿਚ ਆ ਗਈ ਹੈ ਜਿਵੇਂ, ਜਪਮਾਲੀਆ, ਵੇਦ, ਸਿਮਰਨਿ, ਤੀਰਥ, ਭ੍ਰਮਨਾ, ਸੰਨਿਆਸੀ, ਖਿੰਬਾ, ਬਟੂਆ, ਬਹਤਰਿ, ਜੋਗਤਣ, ਪਿੰਡੁ, ਇੜਾ, ਪਿੰਗਲਾ, ਤਾੜੀ, ਸਿੰਙੀ, ਬੰਦਗੀ ਫੁਰਮਾਨ, ਸਾਹਿਬ ਆਦਿ। ਕਬੀਰ ਕਾਵਿ ਉਪਰ ਸੂਫ਼ੀ ਸ਼ਬਦਾਵਲੀ ਦਾ ਵੀ ਪ੍ਰਭਾਵ ਹੈ। ਜਿਵੇਂ:

ਪੇਵਕੜੈ ਦਿਨ ਚਾਰਿ ਹੈ, ਸਾਹੁਰੜੈ ਜਾਣਾ॥
ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥

(ਗਉੜੀ, ਪੰਨਾ 333)

ਕਬੀਰ ਜੀ ਨੇ ਅਰਬੀ, ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਇਸ ਪ੍ਰਕਾਰ ਕੀਤੀ ਹੈ ਜਿਵੇਂ, ਖਸਮ, ਚਾਕਰੀ, ਖੁਦਾ, ਦੀਰ, ਹਕ, ਹਲਾਲ, ਕੁਰਾਣ, ਮਸਕੀਨ, ਖੁਦਾਈ, ਅਲਹ, ਅੱਵਲ, ਦੀਨੇ, ਦੋਜਕਾ, ਰਾਜਸੁ ਆਦਿ।

ਕਬੀਰ ਕਾਵਿ ਵਿਚ ਹਿੰਦੀ/ਸੰਸਕ੍ਰਿਤ ਸ਼ਬਦਾਵਲੀ ਦੀ ਵਰਤੋਂ ਵੀ ਹੋਈ ਮਿਲਦੀ ਹੈ। ਜਿਵੇਂ ਮਨ, ਮਾਇਆ, ਪੁਤੁ, ਅੰਮ੍ਰਿਤ, ਸਗਲ, ਕੁਟੰਬ, ਸਿੰਮ੍ਰਿਤ, ਪਦਾਰਥ, ਆਸਾ, ਸਾਗਰ, ਤੀਰਥ, ਮਾਰਗ, ਪੰਖਿ, ਦੇਵ, ਪਉਣ, ਆਦਿ।

ਕਬੀਰ ਜੀ ਨੇ ਭਾਸ਼ਾ ਨੂੰ ਜ਼ੋਰਦਾਰ ਬਣਾਉਣ ਲਈ ਪੌਰਾਣਿਕ ਹਵਾਲੇ ਵੀ ਦਿੱਤੇ ਹਨ। ਜਿਵੇਂ:

(ੳ) ਪ੍ਰਹਲਾਦ ਪਠਾਏ ਪੜਨ ਸਾਲ॥
ਸੰਗਿ ਸਖਾ ਬਹੁ ਲੀਏ ਬਾਲ॥

(ਬਸੰਤ, ਪੰਨਾ 1194)

(ਅ) ਬਿੰਦ੍ਰਾਬਨ ਮਨਹਰਨ ਮਨੋਹਰ,
ਕ੍ਰਿਸਨ ਚਰਾਵਤ ਗਾਊ ਰੇ॥

(ਗਉੜੀ, ਪੰਨਾ 338)

ਪ੍ਰਹਿਲਾਦ ਨੂੰ ਪਿਤਾ ਹਰਨਾਖ਼ਸ਼ ਵਲੋਂ ਜ਼ਬਰਦਸਤੀ ਪਾਠਸ਼ਾਲਾ ਵਿਚ ਤੇ ਬਿੰਦ੍ਰਾਬਨ ਵਿਚ ਕ੍ਰਿਸ਼ਨ ਦੇ ਗਊਆਂ ਚਾਰਨਾਂ, ਵਲ ਸੰਕੇਤ ਹੈ।

ਕਬੀਰ ਜੀ ਨੇ ਲੋੜ ਅਨੁਸਾਰ ਬਿੰਬਾਂ, ਪ੍ਰਤੀਕਾਂ ਅਤੇ ਅਲੰਕਾਰਾਂ ਦੀ ਵਰਤੋਂ ਕਰਕੇ ਕਾਵਿ-ਭਾਸ਼ਾ ਵਿਚ ਅਨੂਪਮ ਵਾਧਾ ਕੀਤਾ ਹੈ। ਕਬੀਰ ਜੀ ਨੇ ਥੋੜ੍ਹੇ ਸ਼ਬਦਾਂ ਵਿਚ ਬਹੁਤੇ ਅਰਥ ਪ੍ਰਗਟ ਕੀਤੇ ਹਨ। ਜਿਵੇਂ:

ਉਪਜੈ ਨਿਪਜੈ ਨਿਪਜਿ ਸਮਾਈ॥

(ਗਉੜੀ, ਪੰਨਾ 326)

ਭਾਸ਼ਾ ਦੀ ਸੰਜਮ-ਮਈ ਵਰਤੋਂ ਕਾਰਣ ਕਬੀਰ-ਕਾਵਿ ਦੀਆਂ ਬਹੁਤ ਸਾਰੀਆਂ ਤੁਕਾਂ ਲੋਕ-ਮੂੰਹ ਤੇ ਚੜ੍ਹਕੇ ਮੁਹਾਵਰੇ ਬਣ ਗਈਆਂ ਹਨ। ਕਿਸੇ ਵੀ ਕਵੀ ਦੀ ਆਪਣੀ ਭਾਸ਼ਾ ਨੂੰ ਇਹ ਵੱਡੀ ਦੇਣ ਪ੍ਰਪਾਤ ਹੁੰਦੀ ਹੈ। ਜਿਵੇਂ:

(ੳ) ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥

(ਸੋਰਠਿ, ਪੰਨਾ 655)

(ਅ) ਇਕੁ ਲਖੁ ਪੂਤ, ਸਵਾ ਲਖੁ ਨਾਤੀ॥
ਤਿਹ ਰਾਵਨ ਘਰ ਦੀਆ ਨ ਬਾਤੀ॥

(ਆਸਾ, ਪੰਨਾ 481)

ਕੁਝ ਇਕ ਥਾਵਾਂ ਤੇ ਕਾਵਿ ਦੀ ਭਾਸ਼ਾ ਜਨ-ਸਮੂਹ ਦੇ ਪੱਧਰ ਅਨੁਕੂਲ ਨਹੀਂ ਜਾਪਦੀ। ਜਿਵੇਂ:

ਸਨਕ ਸਨੰਦ ਮਹੇਸ ਸਮਾਨਾਂ॥
ਸੇਖ ਨਾਗਿ ਤੇਰੋ ਮਰਮੁ ਨ ਜਾਨਾਂ॥

(ਧਨਾਸਰੀ, ਪੰਨਾ 690)

ਰੂਸੀ ਵਿਦਵਾਨ ਬ. ਗ. ਗਾਫੂਰੇਵ ਕਬੀਰ ਜੀ ਦੀ ਭਾਸ਼ਾ ਸੰਬੰਧੀ ਲਿਖਦੇ ਕਹਿੰਦੇ ਹਨ, 'ਉਸ ਦੀ ਸਿਖਿਆ ਲੋਕਾਂ ਨੂੰ ਸੰਬੋਧਤ ਹੈ, ਤੇ ਬ੍ਰੱਜ ਵਿਚ ਲਿਖੀ ਹੋਈ ਹੈ ਜੋ ਕਿ ਭਾਰਤ ਦੀਆਂ ਬੋਲ ਚਾਲ ਦੀਆਂ ਬੋਲੀਆਂ ਵਿਚੋਂ ਇਕ ਹੈ ਤੇ ਜਿਹੜੀਆਂ ਅੱਜ ਦੀ ਹਿੰਦੀ ਬੋਲੀ ਦਾ ਆਧਾਰ ਹਨ।[41]

ਸਮੁੱਚੇ ਸਰਵੇਖਣ ਤੋਂ ਬਾਅਦ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਭਾਸ਼ਾ ਮੁੱਖ-ਰੂਪ ਵਿਚ ਪੰਜਾਬੀ ਹੀ ਹੈ। ਭਾਵੇਂ ਇਤਿਹਾਸਕ ਅਤੇ ਰਾਜਨੀਤਿਕ ਕਾਰਣਾਂ ਕਰਕੇ ਇਸ ਉਪਰ ਅਰਬੀ ਫ਼ਾਰਸੀ ਅਤੇ ਸੰਸਕ੍ਰਿਤ ਦਾ ਪ੍ਰਭਾਵ ਪ੍ਰਤੱਖ ਦਿਖਾਈ ਦਿੰਦਾ ਹੈ। ਕੁਝ ਇਕ ਮਾਮੂਲੀ ਤਰੁਟੀਆਂ ਨੂੰ ਨਜ਼ਰ-ਅੰਦਾਜ਼ ਕਰਦੇ ਹੋਏ ਕਬੀਰ ਕਾਵਿ ਦੀ ਭਾਸ਼ਾ ਨੂੰ ਢੁਕਵੀਂ ਲੈਆਤਮਕ, ਸੰਗੀਤਾਤਮਕ ਅਤੇ ਲੋਕ-ਪੱਧਰ ਦੀ ਭਾਸ਼ਾ ਕਹਿਣਾ ਗਲਤ ਨਹੀਂ ਹੋਵੇਗਾ।

ਸ਼ੈਲੀ:—

ਸ਼ੈਲੀ ਸਾਹਿਤ ਦੀ ਅਭਿਵਿਅੰਜਨਾ ਨਾਲ ਸੰਬੰਧਤ ਹੈ। ਹਰ ਸਾਹਿਤਕਾਰ ਦਾ ਪ੍ਰਗਟਾਅ ਮਾਧਿਅਮ ਭਾਵੇਂ ਭਾਸ਼ਾ ਹੀ ਹੁੰਦੀ ਹੈ, ਪਰ ਉਸ ਦਾ ਪ੍ਰਗਟਾਅ ਢੰਗ ਉਸ ਦੀ ਸ਼ੈਲੀ ਜਾਂ ਸਟਾਇਲ ਕਾਰਣ ਵੱਖਰੀ ਕਿਸਮ ਦਾ ਹੁੰਦਾ ਹੈ।

ਕਬੀਰ-ਕਾਵਿ ਨੇ ਸ਼ੈਲੀ ਦੇ ਵੱਖ ਵੱਖ ਗੁਣਾਂ ਨੂੰ ਆਪਣੀ ਕਾਵਿ-ਸ਼ੈਲੀ ਵਿਚ ਸਮੋਇਆ ਹੈ। ਉਨ੍ਹਾਂ ਨੇ ਆਪਣੇ ਵਿਚਾਰ, ਸਪਸ਼ਟਤਾ, ਸੁਭਾਵਕਤਾ, ਸੰਜਮ, ਸੁੰਦਰਤਾ, ਲੈਅ ਮਈ ਏਕਤਾ, ਮੌਲਿਕਤਾ ਤੇ ਦੂਰਦਰਸ਼ੀ ਨੀਝ ਨਾਲ ਪੇਸ਼ ਕੀਤੇ ਹਨ। ਜਿਵੇ:

ਜਬ ਲਗੁ ਤੇਲੁ ਦੀਵੇ ਮੁਖਿ ਬਾਤੀ, ਤਬ ਸੂਝੈ ਸਭੁ ਕੋਈ॥
ਤੇਲ ਜਲੇ ਬਾਤੀ ਠਹਿਰਾਨੀ, ਸੂੰਨਾ ਮੰਦਰੁ ਹੋਈ॥

(ਆਸਾ, ਪੰਨਾ 477)

ਸੂਤਰ ਰੂਪ ਵਿਚ ਆਪਣੇ ਵਿਚਾਰ ਪੇਸ਼ ਕਰਨ ਲਈ ਕਬੀਰ ਜੀ ਨੇ ਸ਼ਲੋਕ ਕਾਵਿ ਰੂਪ ਅਪਣਾਇਆ ਹੈ। ਬਿਰਤਾਂਤਿਕ ਸ਼ੈਲੀ ਦੀ ਵੀ ਵਰਤੋਂ ਕੀਤੀ ਹੈ। ਨਮੂਨਾ ਵੇਖੋ:

ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪ ਨ ਕੀਓ॥
ਤੀਸ ਬਰਸ ਕਹੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ॥
ਮੇਰੀ ਮੇਰੀ ਕਰਤੇ ਜਨਮੁ ਗਇਓ, ਸਾਇਰੁ ਸੋਖਿ ਭੁੰਜਬਲਾਇਓ॥

(ਆਸਾ, ਪੰਨਾ 479)

ਕਬੀਰ ਜੀ ਨੇ ਪ੍ਰਸ਼ਨੋਤਰੀ ਸ਼ੈਲੀ ਦੀ ਵੀ ਵਰਤੋਂ ਕੀਤੀ ਹੈ। ਜਿਵੇਂ:—

ਮਾਧਉ, ਜਲ ਕੀ ਪਿਆਸ ਨ ਜਾਇ॥
ਜਲ ਮਹਿ ਅਗਨਿ ਉਠੀ ਅਧਿਕਾਇ॥

(ਰਾਗ ਗਉੜੀ, ਪੰਨਾ 323)

ਢੁੱਕਵੀਂ ਸ਼ਬਦ-ਚੋਣ ਕਬੀਰ ਕਾਵਿ ਦੀ ਸ਼ੈਲੀ ਦੀ ਵਿਸ਼ੇਸ਼ਤਾ ਵਜੋਂ ਉਘੜਵੇਂ ਰੂਪ ਵਿਚ ਪੇਸ਼ ਹੁੰਦੀ ਹੈ। ਅਧਿਆਤਮਿਕ ਭਾਵਾਂ ਦੇ ਪ੍ਰਗਟਾਵੇ ਲਈ ਪ੍ਰਤੀਕਾਤਮਕ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ ਜਿਸ ਸੰਬੰਧੀ ਪਹਿਲਾਂ ਉਦਾਹਰਣਾਂ ਦਿੱਤੀਆਂ ਜਾ ਚੁੱਕੀਆਂ ਹਨ।

ਪ੍ਰਸਾਦ ਗੁਣ (Lucidity) ਸ਼ੈਲੀ ਦਾ ਸਰਬੋਤਮ ਗੁਣ ਹੈ। ਇਸ ਧਾਰਨਾ ਅਨੁਸਾਰ ਕਬੀਰ ਜੀ ਦੇ ਕਾਵਿ ਵਿਚ ਵਰਤੀ ਗਈ ਸ਼ੈਲੀ ਨੂੰ ਉਨ੍ਹਾਂ ਦੀ ਵਿਲੱਖਣ ਸਾਹਿਤਕ ਪ੍ਰਤਿਭਾ ਵਜੋਂ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ। ਕਿਸੇ ਵੀ ਕਾਵਿ ਦੇ ਉੱਤਮ ਗੁਣਾਂ ਵਿਚੋਂ ਸਪਸ਼ਟ ਹੋਣਾ ਉਸ ਦਾ ਇਕ ਆਵੱਸ਼ਕ ਗੁਣ ਹੈ। ਸੋ ਉਨ੍ਹਾਂ ਦੀ ਸ਼ੈਲੀ ਇਕ ਢੁਕਵੀਂ ਸ਼ੈਲੀ ਹੈ।

ਕਬੀਰ ਕਾਵਿ ਦਾ ਰੂਪਗਤ ਅਧਿਐਨ ਕਰਨ ਉਪਰੰਤ ਸਮੁਚੇ ਰੂਪ ਵਿਚ ਵੇਖਿਆਂ ਕਬੀਰ ਕਾਵਿ, ਛੰਦ ਦੇ ਪੱਖੋਂ ਵਧੇਰੇ ਸਫ਼ਲ ਨਹੀਂ ਕਹੀ ਜਾ ਸਕਦੀ। ਇਸ ਦੇ ਨਾਲ ਹੀ ਬੋਲੀ, ਸ਼ੈਲੀ, ਅਲੰਕਾਰ, ਸੰਗੀਤ, ਬਿੰਬ ਅਤੇ ਪ੍ਰਤੀਕ ਆਦਿ ਕਾਵਿ-ਜੁਗਤਾਂ ਦੀ ਦ੍ਰਿਸ਼ਟੀ ਤੋਂ ਕਬੀਰ ਕਾਵਿ ਕਲਾਤਮਕ ਅਤੇ ਸੁਹਜਾਤਮਕ ਪੱਖੋਂ ਬਹੁਤ ਸਫ਼ਲ ਕਾਵਿ ਕਿਹਾ ਜਾ ਸਕਦਾ ਹੈ। ਇਉਂ ਸੁਚੱਜੇ ਵਸਤੂ ਲਈ ਸੁਚੱਜੇ ਰੂਪ ਦਾ ਸੁੰਦਰ ਸੁਮੇਲ ਸੰਭਵ ਹੋ ਸਕਿਆ ਹੈ।

# ਹਵਾਲ ਟਿੱਪਣੀਆਂ

1. Form is the product of the content and reacta back upon it in a double adoed relationship.

   -*Marxism and Literary Criticism*, p.21.

2. *Ibid*, P.20.
3. ਗੁਰ ਛੰਦ ਦਿਵਾਕਰ, ਪੰਨਾ-11
4. *ਹਿੰਦੀ ਸਾਹਿਤਯ-ਕੋਸ਼*, ਪੰਨਾ 90
5. 'Matre more or less regular poetic shythm, the measurable rythmic patterne manifested in vers'

   -*Encyclopaedia of poetry and Poetics*, p.496.

6. *ਭਾਰਤੀ ਕਾਵਿ-ਸ਼ਾਸਤਰ*, ਪੰਨਾ-126
7. ਸਮ ਸਮ ਸਮ ਸਮ ਸਮ ਸੁਖਦਾਈ,

   ਵਿਸ਼ਮ ਸਮ ਸਮੂਹ ਭਾਈ ॥

   (ਆਚਾਰੀਆ ਭਾਨੂ, ਵੇਦ ਪ੍ਰਭਾਕਰ, ਪੰਨਾ-52)

8. *ਸੰਸਕ੍ਰਿਤ ਆਲੋਚਨਾ*, ਪੰਨਾ-179
9. A style without metaphor and simile is to me like a day without Sun or woodland without birds.

   -F.L. Lukas, *Problem of style*, p.163.

10. ਵਿਸਤ੍ਰਿਤ ਜਾਣਕਾਰੀ ਲਈ ਵੇਖੋ: ਡਾ. ਭਾਗੀਰਥ ਮਿਸ਼ਰ, *ਕਾਵਯ-ਸ਼ਾਸਤ੍ਰ*, ਪੰਨਾ-148
11. ਉਹੀ, ਪੰਨਾ 153
12. *ਭਾਰਤੀ ਕਾਵਿ-ਸ਼ਾਸਤਰ*, ਪੰਨਾ 212
13. ਗੁਲਾਬ ਰਾਇ, *ਸਾਹਿਤਯ ਔਰ ਸਮੀਕਸ਼ਾ*, ਪੰਨਾ 90
14. ਭਾਗੀਰਥ ਮਿਸ੍ਰ, *ਕਾਵਯ ਸ਼ਾਸ਼ਤਰ*, ਪੰਨਾ 166
15. ਪ੍ਰੋ. ਕਰਤਾਰ ਸਿੰਘ, *ਨਵੀਨ ਪੰਜਾਬੀ ਪਿੰਗਲ*, ਪੰਨਾ 111
16. ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ, *ਭਾਰਤੀ ਕਾਵਿ-ਸ਼ਾਸਤਰ*, ਪੰਨਾ 218
17. ਉਹੀ, ਪੰਨਾ 210
18. ਭਾਈ ਕਾਨ ਸਿੰਘ ਨਾਭਾ, ਗੁਰ ਸ਼ਬਦ ਰਤਨਾਕਰ : ਮਹਾਨ ਕੋਸ਼, ਪੰਨਾ 638
19. The Sahitya Darpan, P.IXIVII (Introduction)
20. ਡਾ. ਨਗੇਂਦ੍ਰ, *ਰਸ ਸਿਧਾਂਤ*, ਪੰਨਾ-79

21. ਨੌਂ ਰਸਾਂ ਦੇ ਨਾਂ ਇਸ ਪ੍ਰਕਾਰ ਹਨ:(1) ਸ਼ਿੰਗਾਰ ਰਸ (ਸੰਯੋਗ ਸ਼ਿੰਗਾਰ ਤੇ ਵਿਯੋਗ ਸ਼ਿੰਗਾਰ) (2) ਵੀਰ ਰਸ (3) ਕਰੁਣਾ ਰਸ (4) ਹਾਸ ਰਸ (5) ਰੌਦ੍ਰ ਰਸ (6)ਵੀਭਤਸ ਰਸ (7) ਅਦਭੁਤ ਰਸ (8) ਭਿਆਨਕ ਰਸ (9) ਸ਼ਾਂਤ ਰਸ।
22. ਡਾ. ਆਨੰਦ ਪ੍ਰਕਾਸ਼ ਦੀਕਸ਼ਿਤ, *ਰਸ ਸਿੱਧਾਂਤ*, ਪੰਨਾ 330
23. ਡਾ. ਪ੍ਰੇਮ ਪ੍ਰਕਾਸ਼ ਸਿੰਘ, *ਭਾਰਤੀ ਕਾਵਿ-ਸ਼ਾਸਤਰ*, ਪੰਨਾ 176
24. ਆਦਿ ਗ੍ਰੰਥ, ਪੰਨਾ 1011
25. ਉਹੀ ਪੰਨਾ 1012
26. *ਸੰਸਕ੍ਰਿਤ ਆਲੋਚਨਾ*, ਪੰਨਾ 233
27. ਪ੍ਰਿੰਸੀਪਲ ਸੰਤ ਸਿੰਘ ਸੇਖੋਂ, ਸਾਹਿਤਿਆਰਥ, ਪੰਨਾ-11
28. *ਆਦਿ ਗ੍ਰੰਥ ਦੇ ਪੰਨਾ* 323 ਤੋਂ 345 ਤਕ ਹੈ।
29. *ਆਦਿ ਗ੍ਰੰਥ* ਦੇ ਪੰਨਾ 728 ਤੇ ਹੈ।
30. Arthur Symons, *The Symbolist Movement in Literature*, p.75.
31. *ਕਾਵਯ-ਸ਼ਾਸ਼ਤਰ*, ਪੰਨਾ 257
32. *Elements of Poetry*, p.119.
33. C.D. Lewis, *petic Image*, p.27.
34. *Ibid*. p.17.
35. *ਕਾਵਯ-ਬਿੰਬ*, ਪੰਨਾ-9
36. Renewellek, *Theory of Literature*, p. 196.
37. C.D. Lewis, *Petic Image*, p.16.
38. Renewellek, *Theory of Literature*, p. 22.
39. *Critical Approaches to Literature*, p. 158.
40. *Understanding Poetry*, p. 171.
41. ਗੁਰੂ ਨਾਨਕ (ਲੇਖ ਸੰਗ੍ਰਹਿ) ਪੰਨਾ-11.

# ਕਬੀਰ ਕਾਵਿ ਦੇ ਕਾਵਿ-ਰੂਪਾਂ ਦਾ ਮੁੱਲਾਂਕਣ

ਕਿਸੇ ਵੀ ਭਾਸ਼ਾ ਵਿਚ ਸਾਹਿਤ ਕਿਸੇ ਵਿਸ਼ੇਸ਼ ਸਮੇਂ ਅਤੇ ਸਮਾਜ ਦਾ ਪ੍ਰਤਿਬਿੰਬ ਸ਼ਬਦਾਂ ਰਾਹੀਂ ਪੇਸ਼ ਕਰਦਾ ਹੈ। ਸਾਹਿਤ ਦੇ ਪ੍ਰਗਟਾਅ ਮਾਧਿਅਮ ਵਜੋਂ ਅਗੋਂ ਕਈ ਸਾਹਿਤਕ-ਰੂਪ ਸਾਹਿਤਕਾਰ ਵਲੋਂ ਵਰਤੇ ਜਾਂਦੇ ਹਨ ਜਿਵੇਂ ਪਦ, ਗੱਦ, ਨਾਵਲ, ਕਹਾਣੀ, ਨਾਟਕ, ਮਹਾਂ-ਕਾਵਿ ਆਦਿ। ਸਾਹਿਤ ਦੇ ਦੋ ਮੁੱਖ ਰੂਪ ਹਨ: ਪੱਦ ਤੋਂ ਗੱਦ। ਕਿਸੇ ਵੀ ਭਾਸ਼ਾ ਦੇ ਇਤਿਹਾਸ ਵਿਚ ਪਦ ਹਮੇਸ਼ਾਂ ਹੀ ਗੱਦ ਨਾਲੋਂ ਪਹਿਲਾਂ ਸਿਰਜਣ-ਪ੍ਰਕ੍ਰਿਆ ਦੇ ਸਿਟੇ ਵਜੋਂ ਹੋਂਦ ਵਿਚ ਆਉਂਦਾ ਹੈ। ਕਵਿਤਾ ਦਾ ਸੰਬੰਧ ਜ਼ਿਆਦਾਤਰ ਮਨੁੱਖੀ ਭਾਵਨਾਵਾਂ ਅਤੇ ਜਜ਼ਬਿਆਂ ਨਾਲ ਜੁੜਿਆ ਹੁੰਦਾ ਹੈ। ਇਸੇ ਕਾਰਨ ਕਵਿਤਾ ਨੂੰ ਦਿਲ ਦੀ ਬੋਲੀ ਵੀ ਕਿਹਾ ਜਾਂਦਾ ਹੈ। ਇਸ ਦੇ ਮੁਕਾਬਲੇ ਤੇ ਵਾਰਤਕ ਨੂੰ ਤਰਕ ਅਤੇ ਦਲੀਲ ਪ੍ਰਧਾਨ ਰਚਨਾ ਅਰਥਾਤ ਦਿਮਾਗ ਦੀ ਬੋਲੀ ਕਿਹਾ ਜਾਂਦਾ ਹੈ।

ਮਨੁੱਖ ਆਪਣੇ ਅਨੁਭਵ ਨੂੰ ਦੂਸਰਿਆਂ ਨਾਲ ਸਾਂਝਾ ਕਰਨ ਹਿਤ ਕਿਸੇ ਵਿਸ਼ੇਸ਼ ਸਾਹਿਤਕ ਰੂਪ ਦਾ ਆਸਰਾ ਲੈਂਦਾ ਹੈ। ਕਬੀਰ ਜੀ ਨੇ ਆਪਣੇ ਵਿਚਾਰ ਸ਼ਲੋਕ, ਪਦੇ, ਅਸ਼ਟਪਦੀ, ਬਸੰਤ, ਥਿਤੀ, ਸਤਵਾਰਾ ਤੇ ਬਾਵਨ-ਆਖਰੀ ਕਾਵਿ-ਰੂਪਾਂ ਵਿਚ ਪੇਸ਼ ਕੀਤੇ ਹਨ।

ਕਿਸੇ ਵੀ ਸਾਹਿਤਕ ਕਿਰਤ ਨੂੰ ਇਥ ਵਿਲੱਖਣ ਸਾਹਿਤਕ-ਰੂਪ ਵਜੋਂ ਸਥਾਪਿਤ ਕਰਨ ਵਾਲੇ ਉਸ ਦੇ ਕੁੱਝ ਅੰਤਰੰਗ ਅਤੇ ਬਹਿਰੰਗ ਲੱਛਣ ਹੁੰਦੇ ਹਨ। ਉਨ੍ਹਾਂ ਵਿਸ਼ੇਸ਼ ਗੁਣਾਂ, ਲੱਛਣਾਂ ਜਾਂ ਤੱਤਾਂ ਦੀ ਹੋਂਦ ਕਾਰਣ ਹੀ ਕਿਸੇ ਸਾਹਿਤਕ ਕਿਰਤ ਦੀ ਇਕ ਵਿਸ਼ੇਸ਼ ਸਾਹਿਤਕ ਕਾਵਿ-ਰੂਪ ਵਜੋਂ ਸਥਾਪਤੀ ਹੁੰਦੀ ਹੈ। ਕਬੀਰ ਕਾਵਿ ਵਿਚ ਆਏ ਕਾਵਿ ਰੂਪਾਂ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਹੈ:

**ਸ਼ਲੋਕ:—**

ਸ਼ਲੋਕ ਸੰਸਕ੍ਰਿਤ ਦਾ ਸ਼ਬਦ ਹੈ। ਗੁਰਬਾਣੀ ਵਿਚ ਇਸ ਨੂੰ ਸਲੋਕ ਕਿਹਾ ਜਾਂਦਾ ਹੈ।[1] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸ਼ਲੋਕ ਦਾ ਅਰਥ ਹੈ ਪ੍ਰਸੰਸਾ, ਉਸਤਿਤ, ਤਾਰੀਫ, ਅਥਵਾ ਯਸੁ ਦਾ ਗੀਤ।[2] ਪੰਜਾਬੀ ਵਿਚ ਸਭ ਤੋਂ ਪੁਰਾਣੇ ਸ਼ਲੋਕ ਸ਼ੇਖ ਫ਼ਰੀਦ ਦੇ ਮਿਲਦੇ ਹਨ। 'ਆਦਿ ਗ੍ਰੰਥ' ਵਿਚ ਬਹੁਤ ਸਾਰੇ ਸ਼ਲੋਕ ਦਰਜ ਹਨ, ਜਿਨ੍ਹਾਂ ਵਿਚ ਪ੍ਰਭੂ ਤੇ ਪ੍ਰਭੂ ਦੇ ਪਿਆਰਿਆਂ ਦੀ ਵਡਿਆਈ ਗਾਈ ਗਈ ਹੈ।

ਕਲਾ ਪੱਖ ਤੋਂ ਸ਼ਲੋਕ ਇਕ ਛੋਟੀ ਜਿਹੀ ਰਚਨਾ ਹੈ ਜਿਸ ਵਿਚ ਬਹੁਤੇ ਵੱਡੇ ਭਾਵ ਨੂੰ





 

ਥੋੜੇ ਸ਼ਬਦਾਂ ਵਿਚ ਬੰਦ ਕਰ ਦਿੱਤਾ ਜਾਂਦਾ ਹੈ। ਇਸ ਲਈ ਕੋਈ ਨਿਸਚਿੰਤ ਛੰਦ ਨਹੀਂ, ਬਹੁਤੇ ਸ਼ਲੋਕ ਦੋਹਿਰਾ ਛੰਦ ਵਿਚ ਲਿਖੇ ਮਿਲਦੇ ਹਨ।

ਕਬੀਰ ਜੀ ਦੇ 'ਆਦਿ ਗ੍ਰੰਥ' ਵਿਚ ਕੁਲ 246 ਸ਼ਲੋਕ ਮਿਲਦੇ ਹਨ ਜਿਨ੍ਹਾਂ ਵਿਚ 6 ਸ਼ਲੋਕ ਗੁਰੂ ਸਾਹਿਬਾਨ ਵਲੋਂ ਲਿਖੇ ਮਿਲਦੇ ਹਨ। 236 ਸ਼ਲੋਕਾਂ ਵਿਚ ਦੋਹਿਰਾ ਛੰਦ ਦੀ ਵਰਤੋਂ ਕੀਤੀ ਗਈ ਹੈ। 'ਆਦਿ ਗ੍ਰੰਥ' ਵਿਚਲੇ ਸ਼ਲੋਕਾਂ ਨੂੰ ਵਧੇਰੇ ਪ੍ਰਮਾਣਿਕ ਬਣਾਉਣ ਲਈ ਉਨ੍ਹਾਂ ਨਾਲ ਕਬੀਰ ਸ਼ਬਦ ਦੀ ਵਰਤੋਂ ਕੀਤੀ ਗਈ ਹੈ, ਸਿਰਫ਼ 12 ਸ਼ਲੋਕ ਹਨ ਜਿਨ੍ਹਾਂ ਵਿਚ ਕਬੀਰ ਸ਼ਬਦ ਦੀ ਵਰਤੋਂ ਨਹੀਂ ਹੋਈ।[4] ਕਬੀਰ ਜੀ ਦੇ ਜੀਵਨ ਸਿਧਾਂਤ ਸ਼ਲੋਕ ਕਾਵਿ-ਰੂਪ ਵਿਚ ਵਧੇਰੇ ਸਪਸ਼ਟ ਰੂਪ ਵਿਚ ਪੇਸ਼ ਹੋਏ ਹਨ।

## ਪਦ:—

ਉਹ ਕਾਵਿ ਜੋ ਛੰਦ ਦੇ ਨਿਯਮਾਂ ਅਨੁਸਾਰ ਹੋਵੇ, ਜਿਸ ਵਿਚ ਪਦ (ਛੰਦ ਦੇ ਚਰਣਾਂ) ਦਾ ਪ੍ਰਬੰਧ ਹੋਵੇ।[5] ਕਬੀਰ ਦੇ ਸਮੇਂ ਸਾਹਿਤ ਵਿਚ ਪਦ ਇਕ ਪ੍ਰਮੁੱਖ ਕਾਵਿ ਰੂਪ ਰਿਹਾ ਹੈ। ਅਧਿਆਤਮਿਕ, ਉਪਦੇਸ਼ਾਤਿਕ, ਖੰਡਨ ਮੰਡਨ ਸੰਬੰਧੀ ਵਿਸ਼ਿਆਂ ਨੂੰ ਰਾਗ ਰਾਗਨੀਆਂ ਸਹਿਤ ਪਦਾਂ ਦੁਆਰਾ ਹੀ ਪ੍ਰਗਟ ਕੀਤਾ ਜਾਂਦਾ ਸੀ। 'ਆਦਿ ਗ੍ਰੰਥ' ਵਿਚ ਕਬੀਰ ਜੀ ਦੇ 225 ਪਦੇ ਹਨ ਜੋ 17 ਰਾਗਾਂ ਵਿਚ ਆਏ ਹਨ। ਕਬੀਰ ਨੇ ਇਕਪਦਿਆਂ, ਦੁਪਦਿਆਂ, ਤਿਨਪਦਿਆਂ ਚੌਪਦੇ ਤੇ ਪੰਜਪਦਿਆਂ ਦਾ ਪ੍ਰਯੋਗ ਕੀਤਾ ਹੈ, ਅਧਿਕ ਚੌਪਦੇ ਲਿਖੇ ਹਨ।

ਕਬੀਰ-ਕਾਵਿ ਵਿਚ ਪਦ, ਬਾਣੀ ਤੇ ਸ਼ਬਦ ਦਾ ਮਿਲਿਆ ਜੁਲਿਆ ਪ੍ਰਯੋਗ ਹੋਇਆ ਹੈ। 'ਆਦਿ ਗ੍ਰੰਥ' ਵਿਚ ਕਬੀਰ ਦੇ ਪਦਿਆਂ ਨੂੰ ਬਾਣੀ ਵੀ ਕਿਹਾ ਗਿਆ ਹੈ। ਸ਼ਬਦ-ਕੋਸ਼ਾਂ ਵਿਚ ਬਾਣੀ ਦਾ ਅਰਥ ਸਰਸਵਤੀ ਬੋਲੀ ਅਥਵਾ ਸ਼ਬਦ ਹੈ। ਇਸ ਪ੍ਰਕਾਰ ਮੂੰਹ ਵਿਚੋਂ ਨਿਕਲਿਆ ਹਰੇਕ ਸ਼ਬਦ ਹੀ ਬਾਣੀ ਕਿਹਾ ਜਾ ਸਕਦਾ ਹੈ। ਪ੍ਰੰਤੂ ਸੰਤ ਕਾਵਿ ਵਿਚ ਇਸ ਦਾ ਪ੍ਰਯੋਗ ਵਿਸ਼ੇਸ਼ ਅਰਥਾਂ ਵਿਚ ਹੋਇਆ ਹੈ। ਸੰਤ ਕਾਵਿ ਵਿਚ ਗੁਰੂ ਦੇ ਵਾਕਾਂ ਨੂੰ ਬਾਣੀ ਕਿਹਾ ਗਿਆ ਹੈ।



## ਅਸ਼ਟਪਦੀ:—

ਅੱਠਾਂ ਪਦਾਂ ਦੀ ਰਚਨਾ ਨੂੰ 'ਅਸ਼ਟਪਦੀ' ਕਹਿੰਦੇ ਹਨ। ਇਸ ਕਾਵਿ-ਰੂਪ ਦਾ ਕੋਈ ਖਾਸ ਤੋਲ ਤੁਕਾਂਤ ਨਿਯਤ ਨਹੀਂ, ਪਰ ਇਸ ਵਿਚ ਅੱਠ ਛੰਦ ਇਕੋ ਪ੍ਰਬੰਧ ਵਿਚ ਲਿਖੇ ਜਾਂਦੇ ਹਨ।[6] 'ਆਦਿ ਗ੍ਰੰਥ' ਵਿਚ ਵੱਖ ਵੱਖ ਛੰਦਾਂ ਵਿਚ ਅਸ਼ਟਪਦੀਆਂ ਲਿਖੀਆਂ ਮਿਲਦੀਆਂ ਹਨ। ਰਾਗ ਗਉੜੀ ਵਿਚ ਗੁਰੂ ਨਾਨਕ ਦੇਵ ਜੀ ਦੀ ਅਸ਼ਟਪਦੀ ਚੌਪਾਈ ਛੰਦ ਵਿਚ ਹੈ। ਰਾਗ ਮਲਾਰ ਵਿਚ ਅਸ਼ਟਪਦੀ ਸਾਰ ਛੰਦ ਤੇ ਰਾਗ ਮਾਰੂ ਵਿਚ ਨਿਸ਼ਾਨੀ ਛੰਦ ਵਰਤਿਆ ਹੈ।

'ਆਦਿ ਗ੍ਰੰਥ' ਵਿਚ ਕਬੀਰ ਜੀ ਦੀਆਂ ਤਿੰਨ ਅਸ਼ਟਪਦੀਆਂ ਮਿਲਦੀਆਂ ਹਨ। ਇਕ ਰਾਗ ਗਉੜੀ ਵਿਚ, ਦੋ ਭੈਰਉ ਰਾਗ ਵਿਚ ਆਈਆਂ ਹਨ।[8] ਰਾਗ ਗਉੜੀ ਅਧੀਨ ਆਈ ਅਸ਼ਟਪਦੀ ਦੇ ਅੱਠ ਦੀ ਥਾਂ ਨੌ ਪਦ ਆਏ ਹਨ। ਤੁਕਾਂ ਦੀਆਂ ਮਾਤ੍ਰਾਂ ਨਿਸਚਿਤ ਨਹੀਂ ਹਨ,

ਬਹੁਤੀਆਂ ਤੁਕਾਂ ਵਿਚ 16 ਮਾਤ੍ਰਾਂ ਆਈਆਂ ਹਨ। ਤੁਕਾਂ ਦੀਆਂ 17,18,22 ਮਾਤ੍ਰਾਂ ਵੀ ਹਨ। ਜਿਵੇਂ:

ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ॥ –17

ਇਸੁ ਮਨ ਕਉ ਕੋਈ ਖੋਜਹੁ ਭਾਈ॥ –18

ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ॥ –22

(ਪੰਨਾ 330)

ਭੈਰਉ ਰਾਗ ਅਧੀਨ ਆਈਆਂ ਦੋ ਅਸ਼ਟਪਦੀਆਂ ਵਿਚ ਚੌਪਦੀ ਛੰਦ ਦੀ ਵਰਤੋਂ ਕੀਤੀ ਗਈ ਹੈ। ਕਈ ਤੁਕਾਂ ਵਿਚ ਇਕ ਮਾਤ੍ਰਾਂ ਵੱਧ ਵੀ ਗਈ ਹੈ। ਜਿਵੇ:

ਅਗਮ ਦੁਰਗਮ ਗੜਿ ਰਚਿਓ ਬਾਸ॥ –16

ਜਾ ਮਹਿ ਜੋਤ ਕਰੈ ਪਰਗਾਸ॥ –15

ਬਿਜਲੀ ਚਮਕੈ, ਹੋਇ ਆਨੰਦੁ॥ –15

ਜਿਹ ਪਉੜੇ ਪ੍ਰਭ ਬਾਲ ਗੋਬਿੰਦ॥ –17

(ਰਾਗ ਭੈਰਉ, ਪੰਨਾ 1162)

ਚੌਪਈ ਦੀਆਂ 16 ਜਾਂ 15 ਮਾਤ੍ਰਾਂ ਹੁੰਦੀਆਂ ਹਨ, ਪ੍ਰੰਤੂ ਉਪਰੋਕਤ ਚੌਥੀ ਤੁੱਕ ਦੀਆਂ 17 ਮਾਤ੍ਰਾਂ ਹਨ।

ਬਸੰਤ:—

ਬਸੰਤ ਕਬੀਰ ਜੀ ਦੇ ਸਮੇਂ ਦਾ ਇਕ ਲੋਕ-ਪ੍ਰਚਲਿਤ ਕਾਵਿ ਰੂਪ ਹੈ। ਇਸ ਕਾਵਿ-ਰੂਪ ਨੂੰ ਦੇਖ ਕੇ ਕਬੀਰ ਜੀ ਨੇ ਆਪਣੀ ਸ਼ੈਲੀ ਵਿਚ ਆਪਣੇ ਵਿਚਾਰਾਂ ਨੂੰ ਪੇਸ਼ ਕੀਤਾ। ਭਾਈ ਕਾਨ੍ਹ ਸਿੰਘ ਅਨੁਸਾਰ, 'ਧਰਤੀ ਉਤੇ ਪੱਤਰ ਫੁੱਲ ਆਦਿ ਨਾਲ ਢਕ ਲੈਣ ਵਾਲੀ ਰੁਤ ਨੂੰ ਬਸੰਤ ਕਹਿੰਦੇ ਹਨ।'[੨] ਇਸ ਰੁਤ ਵਿਚ ਜੋ ਲੋਕ ਮਿਲਕੇ ਖੁਸ਼ੀ ਦੇ ਗੀਤ ਗਾਉਂਦੇ ਹਨ, ਉਹ ਬਸੰਤ ਲੋਕ-ਕਾਵਿ-ਰੂਪ ਹੈ।

'ਆਦਿ ਗ੍ਰੰਥ' ਵਿਚ 'ਰਾਗ ਬਸੰਤ' ਵਿਚ ਕਬੀਰ ਜੀ ਦੇ 8 ਪਦ ਹਨ। ਅੰਤਲੇ ਦੋ ਪਦੇ ਹਿੰਡੋਲ ਰਾਗ ਵਿਚ ਹਨ, ਪ੍ਰੰਤੂ 'ਆਦਿ ਗ੍ਰੰਥ' ਵਿਚ ਹਿੰਡੋਲ ਰਾਗ ਵੱਖਰਾ ਰਾਗ ਨਹੀਂ, ਪ੍ਰੰਤੂ ਬਸੰਤ ਨਾਲ ਮਿਲਕੇ ਲਿਖਿਆ ਹੈ। 'ਆਦਿ ਗ੍ਰੰਥ' ਵਿਚ ਬਸੰਤ ਰਾਗ ਦਾ ਨੰਬਰ ਪੱਚੀਵਾਂ ਹੈ।

ਕਬੀਰ ਜੀ ਨੇ 'ਬਸੰਤ ਰੁਤ' ਦਾ ਯਥਾਰਥਕ ਚਿਤ੍ਰ ਇਸ ਤਰ੍ਹਾਂ ਪੇਸ਼ ਕੀਤਾ ਹੈ:

ਮਉਲੀ ਧਰਤੀ, ਮਉਲਿਆ ਅਕਾਸੁ॥

ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥

ਰਾਜਾ ਰਾਮੁ ਮਉਲਿਆ, ਅਨਤ ਭਾਇ॥

ਜਹ ਦੇਖਉ ਤਹ ਰਹਿਆ ਸਮਾਇ॥

(ਰਾਗ ਬਸੰਤ, ਪੰਨਾ 1193)

ਬਸੰਤ ਰਾਗ ਵਿਚ ਚੌਪਈ ਛੰਦ ਦੀ ਵਰਤੋਂ ਕੀਤੀ ਗਈ ਹੈ। ਜਿਵੇਂ:

ਪੰਡਿਤ ਜਨ ਮਾਤੇ ਪੜ੍ਹਿ ਪਰਾਨ॥ –16
ਜੋਗੀ ਮਾਤੇ ਜੋਗ ਧਿਆਨ॥ –15
ਸੰਨਿਆਸੀ ਮਾਤੇ ਅਹੰਮੇਵ॥ –16
ਤਪਸੀ ਮਾਤੇ ਤਪ ਕੈ ਭੇਵ॥ –15

(ਰਾਗ ਬਸੰਤ, ਪੰਨਾ 1193)

ਹਿੰਡੋਲ ਵਿਚ ਤਾਟੰਕ ਛੰਦ ਦੀ ਵਰਤੋਂ ਕੀਤੀ ਮਿਲਦੀ ਹੈ। ਜਿਵੇਂ:

ਮਾਤਾ ਜੂਠੀ, ਪਿਤਾ ਭੀ ਜੂਠਾ, ਜੂਠੇ ਹੀ ਫਲ ਲਾਗੇ॥ –30
ਆਵਹਿ ਜੂਠੇ, ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ॥ –29

(ਬਸੰਤ, ਪੰਨਾ 1195)

ਤਾਟੰਕ ਛੰਦ ਦੀ ਵਰਤੋਂ ਪੂਰਨ ਸਫ਼ਲਤਾ ਨਾਲ ਇਥੇ ਨਹੀਂ ਹੋ ਸਕੀ।

**ਥਿਤੀ:—**

ਥਿਤੀ ਸ਼ਬਦ ਤਿਥਿ ਦਾ ਬਹੁਵਚਨ ਹੈ।[10] ਥਿਤਿ ਸ਼ਬਦ ਤਿਥੀ ਦੇ ਵਿਕ੍ਰਿਤ ਰੂਪ ਦੇ ਤੌਰ ਤੇ ਵਰਤਿਆ ਗਿਆ ਹੈ। ਤਿਥੀ ਦੇ 'ਤ' ਤੇ 'ਥ' ਅੱਖਰ ਆਪਣੀਆਂ ਥਾਵਾਂ ਇਕ ਦੂਜੇ ਨਾਲ ਵਟਾਕੇ 'ਤਿਥੀ' ਸ਼ਬਦਾਂ ਨੂੰ 'ਥਿਤੀ' ਬਣਾ ਦਿੱਤਾ ਗਿਆ ਹੈ ਜਿਸ ਦੇ ਅਰਥ ਗੁੱਤ ਜਾਂ ਥਿੱਤ, ਅਥਵਾ ਤਰੀਕ ਆਦਿ ਹਨ।[11]

ਥਿਤੀ ਦਾ ਅਰਥ ਚੰਦ ਦੇ ਵੱਧਣ ਘੱਟਣ ਅਨੁਸਾਰ ਹੋਣ ਵਾਲੇ ਦਿਨ, ਮਿਤੀਆਂ ਜਾਂ ਤਰੀਕਾਂ ਹਨ। ਮਹੀਨੇ ਦੇ ਦੋ ਪੱਖ ਹਨ, ਇਕ ਚਾਨਣਾ ਤੇ ਦੂਜਾ ਹਨੇਰਾ ਜਿਨ੍ਹਾਂ ਨੂੰ ਕ੍ਰਮਵਾਰ 'ਸੁਦੀ', 'ਬਦੀ' ਕਿਹਾ ਜਾਂਦਾ ਹੈ। ਪੂਰਨਮਾਸੀ ਨੂੰ ਚੰਦ੍ਰਮਾ ਮੁਕੰਮਲ ਹੁੰਦਾ ਹੈ। ਇਸ ਤੋਂ ਪਿਛੋਂ ਚੰਦ ਘੱਟਣ ਲੱਗ ਜਾਂਦਾ ਹੈ, ਇਸ ਨੂੰ ਹਨੇਰਾ ਪੱਖ ਆਖਦੇ ਹਨ। ਘੱਟਦਾ ਘੱਟਦਾ ਚੰਦ ਮੱਸਿਆ ਨੂੰ ਬਿਲਕੁਲ ਲੁਕ ਜਾਂਦਾ ਹੈ। ਮੱਸਿਆ ਤੋਂ ਅਗਾਂਹ ਹੇਠ-ਲਿਖੇ ਅਨੁਸਾਰ ਥਿਤਾਂ (ਦਿਨਾਂ) ਦੇ ਨਾਮ ਆਉਂਦੇ ਹਨ: ਏਕਮ, ਦੂਜ, ਤੀਜ, ਚੌਥ, ਪੰਚਮੀ, ਛਟ, ਸਤਮੀ ਅਸ਼ਟਮੀ, ਨੌਮੀ, ਦਸਮੀ, ਇਕਾਦਸ਼ੀ, ਦੁਆਦਸ਼ੀ, ਤ੍ਰਿਔਦਸੀ, ਚੌਦਸ਼, ਪੂਰਨਮਾਸੀ। ਇਸੇ ਤਰ੍ਹਾਂ ਪੂਰਨਮਾਸ਼ੀ ਤੋਂ ਅਗਾਂਹ ਫਿਰ ਏਕਤ ਤੋਂ ਲੈ ਕੇ ਮੱਸਿਆ ਤੱਕ ਇਹੀ 'ਥਿੱਤਾਂ' ਚਲਦੀਆਂ ਹਨ।

ਥਿਤੀ ਕਾਵਿ ਰੂਪ ਦਾ ਹਰ ਬੰਦ ਪੱਖ ਦੀ ਕਿਸੇ ਥਿਤ (ਦਿਨ) ਦੇ ਨਾਂ ਨਾਲ ਸ਼ੁਰੂ ਹੁੰਦਾ ਹੈ। 'ਆਦਿ ਗ੍ਰੰਥ' ਵਿਚ ਰਾਗ ਗਉੜੀ ਤੇ ਰਾਗ ਬਿਲਾਵਲ ਵਿਚ ਥਿਤੀ ਨਾਂ ਦੀਆਂ ਖਾਸ ਬਾਣੀਆਂ ਮਿਲਦੀਆਂ ਹਨ।

'ਆਦਿ ਗ੍ਰੰਥ' ਵਿਚ ਰਾਗ ਗਉੜੀ ਅਧੀਨ ਕਬੀਰ ਜੀ ਦਾ ਇਹ ਕਾਵਿ ਰੂਪ ਆਇਆ ਹੈ। ਕਬੀਰ ਦੀ ਥਿਤੀ ਦਾ ਆਰੰਭ ਇਕ ਸ਼ਲੋਕ ਨਾਲ ਹੁੰਦਾ ਹੈ, ਜੋ ਦੋਹਰਾ ਛੰਦ ਵਿਚ ਨਹੀਂ, ਹਰੇਕ ਸਤਰ ਵਿਚ 14+15 ਮਾਤ੍ਰਾ ਦਾ ਕ੍ਰਮ ਚਲਦਾ ਹੈ।[12] ਏਕਮ ਤੋਂ ਪੂਰਨਮਾਸੀ ਤਕ

 

ਦੀਆਂ ਥਿਤੀਆਂ ਦੇ ਕ੍ਰਮ ਅਨੁਸਾਰ ਇਹ ਕਾਵਿ-ਰੂਪ ਚਲਦਾ ਹੈ। ਪਹਿਲੇ ਦੋ ਬੰਦਾਂ ਵਿਚ ਮੱਸਿਆ ਦਾ ਜ਼ਿਕਰ ਹੈ। ਅਗਲੇ ਬੰਦ ਥਿਤਾਂ ਦੇ ਕ੍ਰਮਨੁਸਾਰ ਹਨ। ਹਰੇਕ ਬੰਦ ਤੋਂ ਪਹਿਲਾਂ ਥਿਤ ਦਾ ਨਾਂ ਹੈ। ਜਿਵੇਂ:

ਪਾਂਚੈ ਪੰਚ ਤਤ ਬਿਸਥਾਰ ॥

ਕਨਿਕ ਕਾਮਿਨੀ ਜੁਗ ਬਿਉਹਾਰ ॥

ਪ੍ਰੇਮ ਸੁਧਾ ਰਸੁ ਪੀਵੈ ਕੋਇ ॥

ਜਰਾ ਮਰਣ ਦੁਖੁ ਫੇਰਿ ਨ ਹੋਇ ॥

(ਰਾਗ ਗਉੜੀ ਥਿਤੀ, ਪੰਨਾ 343)

ਥਿਤੀ ਕਾਵਿ ਰੂਪ ਕੁਲ ਮਿਲਾਕੇ 36 ਸਤਰਾਂ ਵਿਚ ਸਮਾਪਤ ਹੋ ਜਾਂਦੀ ਹੈ। ਇਸ ਵਿਚ ਅਧਿਕਤਰ (15-15 ਮਾਤ੍ਰਾਂ ਵਾਲੇ ਅੰਤ ਵਿਚ ਗੁਰੂ ਲਘੂ) ਵਾਲੇ ਚੌਪਈ ਛੰਦ ਦੀ ਵਰਤੋਂ ਕੀਤੀ ਗਈ ਹੈ। ਕੇਵਲ ਦੋ ਸਤਰਾਂ (16-16) ਅੰਤ ਗੁਰੂ ਵਾਲੇ ਚੌਪਈ ਛੰਦ ਦੀਆਂ ਵੀ ਹਨ। ਮਾਤ੍ਰਾਂ ਕਈ ਸਤਰਾਂ ਵਿਚ ਵੱਧ ਘੱਟ ਵੀ ਗਈਆਂ ਹਨ। ਜਿਵੇਂ:

ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ -19

(ਗਉੜੀ-ਥਿਤੀ, ਪੰਨਾ 343)

ਪਾਚੈ ਪੰਚ ਤਤ ਬਿਸਥਾਰ ॥ -14

(ਗਉੜੀ ਥਿਤੀ, ਪੰਨਾ 343)

**ਸਵਤਾਰਾ:—**

ਸੱਤ ਦਿਨਾਂ ਦੇ ਅਰਸੇ ਨੂੰ 'ਸਤਵਾਰਾ' ਕਹਿੰਦੇ ਹਨ।[13] ਇਸ ਕਾਵਿ ਰੂਪ ਵਿਚ ਕਵਿਤਾ ਦਾ ਹਰ ਬੰਦ ਹਫ਼ਤੇ ਦੇ ਕਿਸੇ ਦਿਨ ਦੇ ਨਾਂ ਨਾਲ ਸ਼ੁਰੂ ਹੁੰਦਾ ਹੈ। ਇਸ ਤਰ੍ਹਾਂ ਸੋਮਵਾਰ ਤੋਂ ਐਤਵਾਰ ਤੱਕ ਦੇ ਨਾਵਾਂ ਨੂੰ ਮੁੱਢ ਵਿਚ ਲਿਆ ਕੇ ਲਿਖੀ ਕਵਿਤਾ ਸਤਵਾਰਾ ਹੈ। ਮੁਸਲਮਾਨ ਕਵੀ ਜੁਮਾ (ਸ਼ੁਕਰਵਾਰ) ਤੋਂ ਲੈ ਕੇ ਅਗਲੇ ਜੁਮਾ ਤਕ ਕਵਿਤਾ ਲਿਖ ਦਿੰਦੇ ਹਨ ਤੇ ਇਸ ਨੂੰ ਅੱਠਵਾਰਾਂ ਕਹਿੰਦੇ ਹਨ। ਇਸ ਵਿਚ ਆਮ ਕਰਕੇ ਬਿਰਹਾ ਤੇ ਵੈਰਾਗ ਹੀ ਹੁੰਦਾ ਹੈ।

'ਆਦਿ ਗ੍ਰੰਥ' ਵਿਚ ਰਾਗ ਗਉੜੀ ਅਧੀਨ ਕਬੀਰ ਜੀ ਦਾ ਇਕ ਸਤਵਾਰਾ ਆਇਆ ਹੈ ਜਿਸ ਦਾ ਸਿਰਲੇਖ ਵਾਰ ਕਬੀਰ ਜੀਉ ਕੇ (7) ਹੈ। ਸਤਵਾਰੇ ਦਾ ਆਰੰਭ ਰਹਾਉ ਦੀ ਇਕ ਸਤਰ ਤੋਂ ਕੀਤਾ ਗਿਆ ਹੈ।

ਬਾਰ ਬਾਰ ਹਰਿ ਕੇ ਗੁਨ ਗਾਵਉ ॥

ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਉ ॥

(ਗਉੜੀ, ਪੰਨਾ 344)

ਇਸ ਵਿਚ ਕੁਲ 8 ਪਉੜੀਆਂ ਹਨ, ਹਰੇਕ ਪਉੜੀ ਦੀਆਂ ਦੋ ਸਤਰਾਂ ਹਨ। ਕੁਲ 17 ਸਤਰਾਂ ਹਨ, ਜਿਨ੍ਹਾਂ ਵਿਚ ਖਿਆਲ ਤੇ ਵਿਚਾਰ ਪੌੜੀ ਦੇ ਡੰਡਿਆਂ ਵਾਂਗ ਇਕ ਮਗਰੋਂ ਦੂਜਾ



 

ਲੜੀ ਵਿਚ ਆਏ ਤੇ ਉਤਾਹਾਂ ਨੂੰ ਉਸਰਦੇ ਗਏ ਹਨ। ਸੱਤ ਦਿਨਾਂ ਨੂੰ ਲੈ ਕੇ, ਮਨੁੱਖੀ ਅਧਿਆਤਮਕ ਯਾਤਰਾ ਦੀਆਂ ਵੀ ਸੱਤ ਮੰਜਲਾਂ ਕਬੀਰ ਜੀ ਨੇ ਦੱਸੀਆਂ ਹਨ।ਐਤਵਾਰ ਨੂੰ ਭਗਤੀ ਆਰੰਭ ਕੀਤੀ, ਸੋਮਵਾਰ ਨੂੰ ਨਾਮ ਜਪਣ ਨਾਲ ਮਨ ਵਿਚ ਸ਼ਾਂਤੀ-ਠੰਢ ਦਾ ਅੰਮ੍ਰਿਤ ਵਰਸਦਾ ਹੈ, ਮੰਗਲਵਾਰ ਨੂੰ ਪੰਜ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ ਹੰਕਾਰ) ਦੇ ਹਲ ਕਰਨ ਦਾ ਢੰਗ ਲੱਭ ਲੈਂਦਾ ਹੈ, ਬੁੱਧਵਾਰ ਵਾਲੇ ਦਿਨ ਪ੍ਰਭੂ ਗੁਨ ਗਾ ਕੇ ਮਨੁੱਖ ਪ੍ਰਭੂ ਦੇ ਨਾਮ ਦਾ ਚਾਨਣ ਪੈਦਾ ਕਰ ਲੈਂਦਾ ਹੈ। ਵੀਰਵਾਰ ਨੂੰ ਮਾਇਆ ਦੇ ਪ੍ਰਭਾਵ ਨੂੰ ਰੋੜ੍ਹ ਦੇਂਦਾ ਹੈ। ਸ਼ੁਕਰਵਾਰ ਨੂੰ ਨੇਕ ਕਮਾਈ ਨੂੰ ਆਪਣੇ ਜੀਵਨ ਦਾ ਸਹਾਰਾ ਬਣਾ ਲੈਂਦਾ ਹੈ ਅਤੇ ਇਸ ਔਖੀ ਘਾਟੀ ਉੱਤੇ ਚੜ੍ਹਦਾ ਹੈ। ਹਰ ਵੇਲੇ ਆਪਣੇ ਆਪ ਨਾਲ ਲੜਾਈ ਕਰਦਾ ਹੈ। ਪੰਜਾਂ ਹੀ ਗਿਆਨ ਇੰਦ੍ਰੀਆਂ ਨੂੰ ਵਸ ਵਿਚ ਰੱਖਦਾ ਹੈ। ਇਸ ਪ੍ਰਕਾਰ ਅੰਤਲੀ ਅਵਸਥਾ ਪਰਮਾਤਮਾ ਦੀ ਜੋਤ ਵਿਚ ਸਮਾਅ ਜਾਂਦੀ ਹੈ। ਇਸ ਤਰ੍ਹਾਂ ਮਨੁੱਖ ਰੋਜ਼ ਨਾਮ ਸਿਮਰਨ ਕਰਕੇ ਅਧਿਆਤਮਕ ਮੰਜਲਾਂ ਨੂੰ ਪਾਰ ਕਰਕੇ ਅੰਤ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਸ਼ਨਿਚਰ ਵਾਰ ਲਈ 'ਥਾਵਰ ਸ਼ਬਦ ਦੀ ਵਰਤੋਂ ਕਬੀਰ ਸਾਹਿਬ ਵਲੋਂ ਕੀਤੀ ਗਈ ਮਿਲਦੀ ਹੈ। ਜਿਵੇਂ:—

> ਥਾਵਰ ਥਿਰੁ ਕਰਿ ਰਾਖੈ ਸੋਇ॥
> ਜੋਤਿ ਦੀਵਟੀ ਘਟ ਮਹਿ ਜੋਇ॥
> ਬਾਹਰਿ ਭੀਤਰਿ ਭਇਆ ਪ੍ਰਗਾਸੁ॥
> ਤਬ ਹੂਆ ਸਗਲ ਕਰਮ ਕਾ ਨਾਸੁ॥

(ਗਉੜੀ, ਪੰਨਾ 344)

**ਬਾਵਨ ਅੱਖਰੀ:—**

ਬਾਵਨ ਦੇ ਅਰਥ ਹਨ: ਬਵਿੰਜਾ ਤੇ ਬਾਵਨ ਅੱਖਰੀ ਦਾ ਮਤਲਬ ਉਹ ਕਾਵਿ-ਕਿਰਤੀ ਹੈ ਜਿਸ ਵਿਚ ਬਵਿੰਜਾ ਅਖਰਾਂ ਦਾ ਵਿਆਖਿਆ ਸਹਿਤ ਉਪਦੇਸ਼ ਦਿੱਤਾ ਗਿਆ ਹੋਵੇ ਜਾਂ ਛੰਦ ਰਚੇ ਗਏ ਹੋਣ। ਕਬੀਰ ਜੀ ਨੇ ਆਖਿਆ ਹੈ:

> ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥

(ਸਲੋਕ 173, ਪੰਨਾ 1372)

ਬਾਵਨ ਅਖਰੀ ਕਾਵਿ-ਰੂਪ ਦਾ ਹਰ ਬੰਦ ਜਾਂ ਛੰਦ ਕ੍ਰਮ ਅਨੁਸਾਰ, ਇਕ ਅੱਖਰ ਨਾਲ ਸ਼ੁਰੂ ਹੁੰਦਾ ਹੈ ਤੇ ਕਈ ਵਾਰੀ ਉਸ ਸ਼ਬਦ ਨਾਲ ਹੁੰਦਾ ਹੈ ਜਿਸ ਦਾ ਮੁੱਢਲਾ ਇਥ ਖਾਸ ਅਖਰ ਹੁੰਦਾ ਹੈ। ਮਿਸਾਲ ਦੇ ਤੌਰ ਤੇ, ਰਾਗ ਗਉੜੀ ਅਧੀਨ ਆਈ ਕਬੀਰ ਜੀ ਦੀ ਬਾਵਨ ਅੱਖਰੀ ਵਿਚ ਘੱਘਾ ਅੱਖਰ ਵਾਲਾ ਛੰਦ ਇੰਜ ਸ਼ੁਰੂ ਹੁੰਦਾ ਹੈ:

> ਘਘਾ ਘਟਿ ਘਟਿ ਨਿਮਸੈ ਸੋਈ॥

(ਗਉੜੀ ਬਾਵਨ ਅਖਰੀ, ਪੰਨਾ 340)

ਛੰਦ ਦਾ ਪਹਿਲਾ ਅੱਖਰ ਘੱਘਾ (ਘ) ਹੈ ਤੇ ਛੰਦ ਜਿਸ ਸ਼ਬਦ (ਘਟਿ) ਨਾਲ ਸ਼ੁਰੂ ਹੁੰਦਾ ਹੈ ਉਸ ਦਾ ਪਹਿਲਾ ਅਖਰ ਵੀ 'ਘੱਘਾ' ਹੈ। ਬਾਕੀ ਛੰਦਾਂ ਵਿਚ ਵੀ ਇਹੀ ਵਿਧੀ ਨਿਰੰਤਰ





 

ਚਲਦੀ ਹੈ। ਸੰਸਾਰ ਦਾ ਸਾਰਾ ਵਰਤਾਰਾ ਬਵੰਜਾ ਅਖਰਾਂ ਨਾਲ ਚਲ ਰਿਹਾ ਹੈ ਇਹ ਅਖਰ ਨਾਸ਼ ਹੋ ਜਾਣਗੇ। ਅਕਾਲ ਪੁਰਖ ਪਰਮਾਤਮਾ ਨਾਲ ਜਿਸ ਸ਼ਕਲ ਵਿਚ ਮਿਲਾਪ ਅਨੁਭਵ ਹੁੰਦਾ ਹੈ, ਉਹਦੇ ਬਿਆਨ ਕਰਨ ਲਈ ਕੋਈ ਅਖਰ ਅਜਿਹੇ ਨਹੀਂ ਹਨ, ਜੋ ਇਨ੍ਹਾਂ ਅੱਖਰਾਂ ਵਿਚ ਆ ਸਕਣ। ਕਬੀਰ ਜੀ ਬਾਵਨ ਅਖਰੀ ਦੇ ਸ਼ੁਰੂ ਵਿਚ ਲਿਖਦੇ ਹਨ:

ਬਾਵਨ ਅਛਰ ਲੋਕ ਤ੍ਰੈ, ਸਭੁ ਕਛੁ ਇਨ ਹੀ ਮਾਹਿ॥
ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ॥

(ਗਉੜੀ, ਬਾਵਨ ਅੱਖਰੀ, ਪੰਨਾ 340)

ਡਾ. ਤਾਰਨ ਸਿੰਘ ਜੀ ਕਬੀਰ ਜੀ ਦੀ ਬਾਵਨ ਅਖਰੀ ਦੇ ਵਿਸ਼ੇ ਵਸਤੂ ਦੀ ਚਰਚਾ ਕਰਦਿਆਂ ਲਿਖਦੇ ਹਨ, 'ਬਾਵਨ ਅੱਖਰੀ ਵਿਚ ਕੇਂਦਰੀ ਵਿਸ਼ਾ ਮਨ ਦੀ ਪਵਿੱਤਰਤਾ ਪ੍ਰਭੂ ਮਿਲਾਪ ਦਾ ਸੁਖ ਤੇ ਗਿਆਨ ਪ੍ਰਾਪਤੀ ਦੇ ਸਾਧਨ ਹਨ।[14]

ਕਬੀਰ ਜੀ ਦੀ ਬਾਵਣ ਅੱਖਰੀ ਵਿਚ ਸੰਸਕ੍ਰਿਤ ਅਖਰਾਂ ਦੀ ਗਿਣਤੀ ਪੂਰੀ ਨਹੀਂ ਅਤੇ ਨਾ ਹੀ ਪ੍ਰਚਲਿਤ ਅਖਰ-ਕ੍ਰਮ ਹੈ। ਹਰ ਇਕ ਅਖਰ ਦਾ ਰੂਪ ਗੁਰਮੁਖੀ ਵਰਣ-ਮਾਲਾ ਦੇ ਅਖਰਾਂ ਅਨੁਸਾਰ ਹੀ ਰਖਿਆ ਗਿਆ ਹੈ। ਮਿਸਾਲ ਵਜੋਂ 'क', 'ख', 'ग', 'घ' ਆਦਿ 'ਕੱਕਾ', 'ਖੱਖਾ', 'ਗੱਗਾ', 'ਘੱਘਾ', ਦੇ ਰੂਪ ਵਿਚ ਮਿਲਦੇ ਹਨ। ਗੁਰਮੁਖੀ ਉਚਾਰਣ ਦੇ ਹੁੰਦੇ ਹੋਏ ਵੀ ਵਰਣਮਾਲਾ ਦੇਵਨਾਗਰੀ ਦੀ ਹੀ ਹੈ। ਕਿਉਂ ਜੋ ਗੁਰਮੁਖੀ ਵਿਚ 'ਸ' ਅਤੇ 'ਹ' ਕਵਰਗ ਦੇ ਪਹਿਲੋਂ ਹੀ ਆਉਂਦੇ ਹਨ। ਦੇਵਨਾਗਰੀ ਵਿਚ ਉਹ ਅੰਤਸਥ ਦੇ ਮਗਰੋਂ ਆਉਂਦੇ ਹਨ। ਕਬੀਰ ਨੇ ਅੰਤਸਥ ਦੇ ਮਗਰੋਂ ਹੀ 'ਸ' ਅਤੇ 'ਹ' ਨੂੰ ਰਖਿਆ ਹੈ। ਗੁਰਮੁਖੀ ਵਿਚ ਉਸ਼ਮ ਇਕ 'ਸ' ਹੀ ਹੁੰਦਾ ਹੈ। ਕਬੀਰ ਨੇ ਆਪਣੀ ਬਾਵਨ ਅਖਰੀ ਵਿਚ 'ਸ', 'ਖ', 'ਸ਼' ਉਪਰ ਵੀ ਸੰਕੇਤ ਲਿਖੇ ਹਨ। ਪਹਿਲੇ 'ਸ' ਦਾ ਮਤਲਬ, श ਤੋ ਹੈ ਅਤੇ 'ਖ' ਦਾ ਮਤਲਬ 'ष' ਤੇ ਇਸ ਪ੍ਰਕਾਰ 'श, ष, स' ਤਿੰਨੇ ਪ੍ਰਕਾਰ ਉਸ਼ਮ ਵਰਣਾਂ ਦਾ ਸਮਾਵੇਸ 'ਬਾਵਨ ਅਖਰੀ' ਵਿਚ ਹੈ ਜੋ ਦੇਵਨਾਗਰੀ ਵਰਣਮਾਲਾ ਦੇ ਅਨੁਸਾਰ ਹੈ। ਕਬੀਰ ਜੀ ਨੇ 16 ਸਵਰਾਂ ਅਤੇ ਵਰਣਮਾਲਾ ਦੇ ਅੰਤਿਮ ਦੋ ਅਖਰ 'त्र' ਤੇ क्ष ਨੂੰ ਛਡ ਕੇ ਬਾਕੀ 34 (52-16-2=34) ਅਖਰਾਂ ਉੱਤੇ ਰਚਨਾ ਕੀਤੀ ਹੈ ਪ੍ਰੰਤੂ ਰੂੜ੍ਹੀ ਜਾਂ ਪਰੰਪਰਾ ਕਾਰਣ ਇਸ ਨੂੰ ਬਾਵਨ ਅਖਰੀ ਹੀ ਕਹਿੰਦੇ ਹਨ।

ਹਰੇਕ ਅਖਰ ਲਈ ਦੋ ਸ਼ਤਰਾਂ ਲਿਖਣ ਦੀ ਪਰੰਪਰਾ ਹੈ, ਪਰ ਕਬੀਰ ਜੀ ਨੇ ਕਈ 'ਮ' ਤੇ 'ਵ' ਲਈ ਚਾਰ ਸਤਰਾਂ ਲਿਖੀਆਂ ਹਨ। ਬਾਕੀ ਅਖਰਾਂ ਲਈ ਦੋ ਸਤਰਾਂ ਹੀ ਲਿਖੀਆਂ ਹਨ। ਬਾਵਨ ਅਖਰੀ ਦੇ ਕੁਲ 45 ਬੰਦ ਹਨ, ਜਿਨ੍ਹਾਂ ਵਿਚ ਚੌਪਈ ਅਤੇ ਦੋਹਰਾ ਛੰਦ ਦੀ ਵਰਤੋਂ ਕੀਤੀ ਗਈ ਹੈ। ਚੌਪਈ ਦੀ ਉਦਾਹਰਣ ਪੇਸ਼ ਹੈ:

ਓਅੰਕਾਰ ਆਦਿ ਮੈਂ ਜਾਨਾ॥ -16
ਲਿਖਿ ਅਰੁ ਮੇਟੈ, ਤਾਹਿ ਨ ਮਾਨਾ॥ -16
ਓਅੰਕਾਰ ਲਖੈ ਜਉ ਕੋਈ॥ -16
ਸੋਈ ਲਖਿ, ਮੇਟਣਾ ਨ ਹੋਈ॥ -16

ਦੋਹਰੇ ਦੀ ਉਦਾਹਰਣ ਦੇਣੀ ਵੀ ਉਚਿਤ ਰਹੇਗੀ।

ਅਲਹ ਲਹੰਤਾ, ਭੇਦ ਹੈ, ਕਛੁ ਕਛੁ ਪਾਇਓ ਭੇਦ॥

ਉਲਟਿ ਭੇਦ, ਮਨ ਬੇਧਿਓ, ਪਾਇਓ ਅਭੰਗ ਅਛੇਦ॥

ਬਾਵਨ ਅਖਰੀ ਵਿਚ ਦੋਹਰੇ ਛੰਦ ਦੀਆਂ 18 ਸਤਰਾਂ ਹਨ ਅਤੇ ਚੌਪਈ ਛੰਦ ਦੀਆਂ 74 ਸਤਰਾਂ ਹਨ, ਕੁਲ ਸੰਖਿਆ 92 ਹੈ।

ਕਬੀਰ ਜੀ ਨੇ ਆਪਣੇ ਕ੍ਰਾਂਤੀਕਾਰੀ ਵਿਚਾਰਾਂ ਨੂੰ ਲੋਕ ਪ੍ਰਚਲਿਤ ਕਾਵਿ-ਰੂਪਾਂ ਵਿਚ ਪੂਰਣ ਸਫ਼ਲਤਾ ਨਾਲ ਪੇਸ਼ ਕੀਤਾ ਹੈ। ਕਾਵਿ-ਰੂਪਾਂ ਦੇ ਰੂੜ੍ਹੀਗਤ ਨਿਯਮਾਂ ਦੀ ਪੂਰਨ ਪਾਲਣਾ ਨਹੀਂ ਕੀਤੀ, ਪਰ ਕਾਵਿ-ਰੂਪ ਸੰਗੀਤਾਤਮਕਤਾ ਨਾਲ ਭਰਪੂਰ ਹਨ।

## ਹਵਾਲੇ ਅਤੇ ਟਿੱਪਣੀਆਂ


1. *ਪੰਜਾਬੀ ਸਾਹਿਤ ਕੋਸ਼* (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 153
2. *ਗੁਰਸ਼ਬਦ ਰਤਨਾਕਰ: ਮਹਾਨ ਕੋਸ਼*, ਪੰਨਾ 172,
3. ਸ਼ਲੋਕ ਨੰਬਰ 209, 210, 211, 214, 220 ਤੇ 221.
4. ਸ਼ਲੋਕ ਨੰਬਰ 114, 150, 212, 213, 220, 234, 235, 236, 236, 241, 242 (2 ਸਲੋਕ ਰਾਗ ਮਾਰੂ ਵਿਚ ਆਏ ਹਨ ਇਸ ਤਰ੍ਹਾਂ ਕੁਲ 10+2=12 ਸ਼ਲੋਕ ਹੋ ਗਏ ਹਨ)
5. *ਗੁਰ ਸ਼ਬਦ ਰਤਨਾਕਰ: ਮਹਾਨ ਕੋਸ਼*, ਪੰਨਾ 742
6. ਉਹੀ, ਪੰਨਾ 26
7. *'ਆਦਿ ਗ੍ਰੰਥ'*, ਪੰਨਾ 330
8. ਉਹੀ, ਪੰਨਾ 1163-64
9. *ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼*, ਪੰਨਾ 826
10. ਉਹੀ, ਪੰਨਾ 612
11. *ਪੰਜਾਬੀ ਸਾਹਿਤ ਕੋਸ਼* (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 304
12. ਪੰਦ੍ਰਹ ਥਿਤੀ ਸਾਤ ਵਾਰ॥ ਕਹਿ ਕਬੀਰ ਉਰਵਾਰ ਨ ਪਾਰ॥ 14+15
    ਸਾਧਿਕ ਸਿਧ ਲਖ ਜਉ ਭੇਉ॥ ਆਪੇ ਕਰਤਾ ਆਪੇ ਦੇਉ॥ 14+15
    (ਆਦਿ ਗ੍ਰੰਥ, ਗਉੜੀ ਥਿਤੀ, ਪੰਨਾ 343)
13. *ਗੁਰ ਸ਼ਬਦ ਰਤਨਾਕਰ: ਮਹਾਨ ਕੋਸ਼*, ਪੰਨਾ 148
14. *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*, ਪੰਨਾ 190

# ਪੁਸਤਕ ਸੂਚੀ

ਪੰਜਾਬੀ:—


1. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ:*ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, (ਪੰਨੇ 1430)

2. ਐਪ੍ਰੇਸੀਅਨ ਜ., *ਕਲਾਕਾਰ ਦੀ ਸੁਤੰਤਰਤਾ*, ਨਿਊਏਜ਼ ਬੁੱਕ ਸੈਂਟਰ ਅੰਮ੍ਰਿਤਸਰ, 1972

3. ਸਾਹਿਬ ਸਿੰਘ (ਪ੍ਰੋ.): *ਸਟੀਕ ਸਲੋਕ ਕਬੀਰ ਜੀ*, ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ, 1978 (ਚੌਥਾ ਸੰਸਕਰਣ)

4. ਸਾਹਿਬ ਸਿੰਘ (ਪ੍ਰੋ.): *ਭਗਤ ਬਾਣੀ ਸਟੀਕ* (ਚੌਥਾ ਤੇ ਪੰਜਵਾਂ ਹਿੱਸਾ), ਉਹੀ 1960

5. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ: (ਚਾਰ ਜਿਲਦਾਂ,) ਸ਼ਿਰੋਮਣੀ, ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1969

6. ਸੇਖੋਂ, ਸੰਤ ਸਿੰਘ: *ਸਾਹਿਤਿਆਰਥ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, ਦਸੰਬਰ, 1957

7. ਸੇਖੋਂ, ਸੰਤ ਸਿੰਘ: *ਪੰਜਾਬੀ-ਕਾਵਿ ਸ਼ਿਰੋਮਣੀ*, ਉਹੀ 1971

8. ਸ਼ੇਰ ਸਿੰਘ (ਡਾ.): *ਗੁਰਮਤਿ ਦਰਸ਼ਨ*, ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1962।

9. ਕਵੀਸ਼ਰ, ਸਰਦੂਲ ਸਿੰਘ: *ਸਿੱਖ ਧਰਮ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969।

10. ਕਿਸ਼ਨ ਸਿੰਘ (ਪ੍ਰੋ:): *ਸਿੱਖ ਇਨਕਲਾਬ ਦਾ ਮੋਢੀ: ਗੁਰੂ ਨਾਨਕ*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1973।

11............... *ਗੁਰਬਾਣੀ ਦਾ ਸੱਚ*, ਸੇਧ ਪ੍ਰਕਾਸ਼ਨ, ਨਵੀਂ ਦਿੱਲੀ, 1976

12. ਕੋਹਲੀ, ਸੁਰਿੰਦਰ ਸਿੰਘ (ਡਾ.): *ਪੰਜਾਬੀ ਸਾਹਿਤ ਦਾ ਇਤਿਹਾਸ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1955

13. ਗਾਫੁਰੋਵ ਬੀ. (ਸੰਪਾ:): *ਗੁਰੂ ਨਾਨਕ ਲੇਖ ਸੰਗ੍ਰਹਿ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977।

14. ਜਗਬੀਰ ਸਿੰਘ (ਡਾ.): *ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1972।




 

15. ਜੋਗਿੰਦਰ ਸਿੰਘ (ਪ੍ਰੋ:): *ਪਿੰਗਲ ਤੇ ਅਰੂਜ*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ 1960।

16. ਜੋਧ ਸਿੰਘ (ਭਾਈ) : *ਭਗਤ ਬਾਣੀ ਸਟੀਕ*, ਮਾਡਲ ਟਾਉਨ ਲੁਧਿਆਣਾ, 1957।

17. .............: *ਕਬੀਰ-ਜੀਵਨੀ ਤੇ ਸਿੱਖਿਆ*, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971।

18. ਜੋਹਨ ਰਸਕਿਨ, *ਸਦਾਚਾਰਕ ਵਿਵਹਾਰ*, (ਪੰਜਾਬੀ ਅਨੁਵਾਦਕ ਐਸ. ਐਸ਼ ਅਮੋਲ) ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਕਤੂਬਰ 1974।

19. ਦਰਸ਼ਨ ਸਿੰਘ (ਡਾ.): *ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ*, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976।

20. ਦੀਪ, ਦਲੀਪ ਸਿੰਘ (ਡਾ.) : *ਜਪੁਜੀ: ਇੱਕ ਤੁਲਨਾਤਮਕ ਅਧਿਐਨ*, ਪੰਜਾਬੀ ਬੁਕ ਸਟੋਰ, ਨਵੀਂ ਦਿੱਲੀ, 1969।

21. ਪ੍ਰੀਤਮ ਸਿੰਘ (ਪ੍ਰੋ:) :(ਸੰਪਾ) *ਸਿੱਖ ਫਲਸਫੇ ਦੀ ਰੂਪ-ਰੇਖਾ*, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, 1975।

22. ਪ੍ਰੇਮ ਪ੍ਰਕਾਸ਼ ਸਿੰਘ (ਪ੍ਰੋ:): *ਕਾਵਿ ਦੇ ਤੱਤ*, ਲਾਹੌਰ ਬੁੱਕ ਸ਼ਾਪ ਲੁਧਿਆਣਾ, 1970

23.......................: *ਭਾਰਤੀ ਕਾਵਿ-ਸ਼ਾਸਤਰ*, ਉਹੀ ਸਥਾਨ, 1971।

24. .......................: *ਗੁਰੂ ਨਾਨਕ ਤੇ ਨਿਰਗੁਣ ਧਾਰਾ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1973।

25. ਬੇਦੀ, ਕਾਲਾ ਸਿੰਘ (ਡਾ.): *ਗੁਰੂ ਨਾਨਕ ਦਰਸ਼ਨ*, ਪੰਜਾਬੀ ਪ੍ਰਕਾਸ਼ਨ, ਦਿੱਲੀ, 1965।

26..................... ਗੁਰੂ ਨਾਨਕ ਭਾਸ਼ਾ, ਪੰਜਾਬੀ ਬੁੱਕ ਸਟੋਰ, ਦਿੱਲੀ, 1968

27. ਭਗਵੰਤ ਸਿੰਘ (ਡਾ.): *ਪਿਆਰਾ ਸਿੰਘ ਸਹਿਰਾਈ ਦਾ ਕਾਵਿ ਲੋਕ ਇਕ ਆਲੋਚਨਕਤਮਕ ਅਧਿਐਨ*, ਲਾਹੌਰ ਬੁਕ ਸ਼ਾਪ ਲੁਧਿਆਣਾ 1991

28. ਭਾਸ਼ਾ ਵਿਭਾਗ, *ਪੰਜਾਬ: ਗੁਰਮਤ ਸਾਹਿਤ*, ਪਟਿਆਲਾ, 1970

29. ................: *ਪੰਜਾਬੀ ਸਾਹਿਤ ਦਾ ਇਤਿਹਾਸ* (ਭਾਗ ਪਹਿਲਾ ਅਤੇ ਦੂਜਾ ਉਹੀ, 1972)

30. ਮਹਿਤਾ, ਗੁਰਬਚਨ ਸਿੰਘ (ਡਾ.): *ਗੁਰਮਤਿ ਸਾਹਿਤ ਧਾਰਾ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1971

31. ਰਾਮਿੰਦਰ ਕੌਰ (ਡਾ.) : *ਸੱਤੇ ਬਲਵੰਡ ਦੀ ਵਾਰ-ਰੂਭ ਵਿਧਾਨ*, ਲਾਹੌਰ ਬੁਕ ਸ਼ਾਪ ਲੁਧਿਆਣਾ 1991

32. ਮਨਮੋਹਨ ਸਿੰਘ (ਡਾ.): *ਗੁਰੂ ਨਾਨਕ ਅਤੇ ਭਗਤੀ ਅੰਦੋਲਨ*, ਮਨਦੀਪ ਪ੍ਰਕਾਸ਼ਨ, ਨਵੀਂ ਦਿੱਲੀ, 1970

33. ਵੀਰ ਸਿੰਘ (ਭਾਈ) :*(ਸੰਪਾ) ਪੁਰਾਤਨ ਜਨਮ ਸਾਖੀ*, ਖਾਲਸਾ ਸਮਾਚਾਰ ਅੰਮ੍ਰਿਤਸਰ, 1931

## ਕੋਸ਼, ਖੋਜ, ਪੱਤਰ ਅਤੇ ਪਤ੍ਰਿਕਾਵਾਂ:—

1. ਕਾਨ੍ਹ ਸਿੰਘ ਨਾਭਾ (ਭਾਈ) : *ਗੁਰੂ ਸ਼ਬਦ ਰਤਨਾਕਰ : ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974 (ਤੀਜਾ ਸੰਸਕਰਣ)

2. *ਗੁਰਮਤਿ ਪ੍ਰਕਾਸ਼* (ਗੁਰੂ ਨਾਨਕ ਅੰਕ): 1969 ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

3. *ਗੁਰੂ ਨਾਨਕ ਸੰਬੰਧੀ ਤਿੰਨ ਖੋਜ-ਪੱਤਰ:* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969।

4. *ਨਾਨਕ ਪ੍ਰਕਾਸ਼ ਪਤ੍ਰਿਕਾ*, ਦਸੰਬਰ, 1978, ਪੰਜਾਬੀ ਯੂਨੀਵਰਸਿਟੀ, ਪਟਿਆਲਾ।

5. *ਪੰਜਾਬੀ ਦੁਨੀਆਂ*, ਜਨਵਰੀ-ਫਰਵਰੀ, 1955, ਭਾਸ਼ਾ ਵਿਭਾਗ, ਪੰਜਾਬ ਪਟਿਆਲਾ।

6. *ਪੰਜਾਬੀ ਦੁਨੀਆਂ* (ਸੂਫ਼ੀ ਸਾਹਿਤ ਅੰਕ) ਦਸੰਬਰ, 1964, ਭਾਸ਼ਾ ਵਿਭਾਗ, ਪੰਜਾਬ ਪਟਿਆਲਾ।

7. *ਪੰਜਾਬੀ ਦੁਨੀਆਂ* (ਗੁਰਮਤਿ ਸਾਹਿਤ ਅੰਕ) ਫਰਵਰੀ, 1965 ਭਾਸ਼ਾ ਵਿਭਾਗ, ਪੰਜਾਬ ਪਟਿਆਲਾ।

8. *ਪੰਜਾਬੀ ਦੁਨੀਆਂ* (ਭਗਤੀ ਅੰਕ) ਅਕਤੂਬਰ 1965, ਉਹੀ ਪਟਿਆਲਾ



## ਹਿੰਦੀ ਪੁਸਤਕਾਂ:—

1. ਉਪਾਧਯਾਯ, ਬਲਦੇਵ: *ਸੰਸਕ੍ਰਿਤ ਆਲੋਚਨਾ* (ਹਿੰਦੀ ਅਨੁਵਾਦ ਸ੍ਰੀ ਬੀ. ਪੀ. ਠਾਕੁਰ) ਲੀਡਰ ਪ੍ਰੈਸ, ਇਲਾਹਾਬਾਦ, 1963।

2. ਸਹਾਯਕ, ਰਾਮਜੀ ਲਾਲ (ਡਾ.): *ਕਬੀਰ ਦਰਸ਼ਨ*, ਹਿੰਦੀ ਵਿਭਾਗ, ਲਖਨਊ ਯੂਨੀਵਰਸਿਟੀ ਦਸੰਬਰ 1962 (ਪਹਿਲਾ ਸੰਸਕਰਣ)

3. ਸਨਾਤਕ, ਵਿਜੇਂਦਰ (ਸੰਪ:): *ਕਬੀਰ*, ਰਾਧਾ ਕ੍ਰਿਸ਼ਨ ਪ੍ਰਕਾਸ਼ਨ, 2 ਅਨਸਾਰੀ ਰੋਡ, ਦਰੀਆ ਗੰਜ ਦਿੱਲੀ-6, 1970।

4. ਸੁੰਦਰ ਦਾਸ (ਸੰਪ:) : *ਕਬੀਰ ਗ੍ਰੰਥਾਵਲੀ*, ਨਾਗਰੀ ਪ੍ਰਚਾਰਣੀ ਸਭਾ, ਕਾਂਸ਼ੀ ਸੰਮਤ 2016 (1959)

5. ਸੂਰਤੀ, ਉਰਵਸ਼ੀ : *ਕਬੀਰ: ਜੀਵਨ ਔਰ ਦਰਸ਼ਨ*, ਲੋਕ ਭਾਰਤੀ ਪ੍ਰਕਾਸ਼ਨ, ਇਲਾਹਾਬਾਦ, 1980।

6. ਸ਼ਰਮਾ, ਸਰਨਾਮ ਸਿੰਘ (ਡਾ.) *ਕਬੀਰ ਵਿਮਰਸ਼*, ਸ੍ਰੀ ਭਾਰਤ, ਭਾਰਤੀ ਪ੍ਰਾਈਵੇਟ ਲਿਮਟਿਡ 1 ਅਕਬਰੀ ਰੋਡ, ਦਰਿਆ ਗੰਜ, ਦਿੱਲੀ-6, 1969।

7. ਗੁਲਾਬ ਰਾਇ : *ਸਾਹਿਤਯ ਔਰ ਸਮੀਕਸ਼ਾ*, ਪ੍ਰਤਿਭਾ ਪ੍ਰਕਾਸ਼ਨ, 206 ਹੈਦਰਕੁਲੀ, ਦਿੱਲੀ, 1951

8.....................: *ਸਿਧਾਂਤ ਔਰ ਅਧਿਐਨ*, ਉਹੀ, 1951

9. ਚਤੁਰਵੇਦੀ, ਪਰਸੂ ਰਾਮ (ਆਚਾਰਯ), *ਉੱਤਰੀ ਭਾਰਤ ਕੀ ਸੰਤ ਪਰੰਪਰਾ*, ਭਾਰਤੀ ਭੰਡਾਰ, ਲੀਡਰ ਪ੍ਰੈਸ, ਪ੍ਰਯਾਗ, ਸੰਮਤ 2008 (1951)

10. ਜਗਨ ਨਾਥ : *ਰਸ ਗੰਗਾਧਰ*, ਨਿਰਣਯ ਸਾਗਰ ਪ੍ਰੈਸ, 23 ਕੋਲਭਾਟਲੇਨ, ਬੰਬਈ, 1915

11. ਦਿਵੇਦੀ, ਹਜ਼ਾਰੀ ਪ੍ਰਸ਼ਾਦ (ਡਾ.) *ਮਧਕਾਲੀਨ ਧਰਮ ਸਾਧਨਾ*, ਲੋਕ ਭਾਰਤੀ ਪ੍ਰਕਾਸ਼ਨ, ਇਲਾਹਾਬਾਦ, 1966

12.....................: *ਕਬੀਰ*, ਰਾਜ ਕਮਲ ਪ੍ਰਕਾਸ਼ਨ, ਨਵੀਂ ਦਿੱਲੀ, 1976

13. ਨਗੇਂਦਰ (ਡਾ.) : *ਰਸ ਸਿਧਾਂਤ*, ਨੈਸ਼ਨਲ ਪਬਲਿਸ਼ਿੰਗ ਹਾਊਸ, ਦਿੱਲੀ 1953

14.........................: ਕਾਵਯ ਬਿੰਬ, ਉਹੀ, 1953

15. ਨਜੀਰ ਮੁਹੰਮਦ (ਡਾ.): *ਕਬੀਰ ਕੇ ਕਾਵਯ ਰੂਪ*, ਭਾਰਤ ਪ੍ਰਕਾਸ਼ਨ ਮੰਦਰ, ਅਲੀਗੜ੍ਹ, 1971

16. ਮਹੇਂਦਰ (ਡਾ.) : *ਕਬੀਰ ਕੀ ਭਾਸ਼ਾ*, ਸ਼ਬਦਾਕਾਰ, ਤਰਕਮਾਨ ਗੇਟ, ਦਿੱਲੀ-6 1969

17. ਮਿਸ਼ਰ, ਸ਼ਿਵ ਕੁਮਾਰ : *ਮਾਰਕਸਵਾਦੀ ਸਾਹਿਤਯ ਚਿੰਤਨ ਇਤਿਹਾਸਕ ਤਥਾ ਸਿਧਾਂਤ*, ਮੱਧਯ ਪ੍ਰਦੇਸ਼, ਹਿੰਦੀ ਗ੍ਰੰਥ ਅਕਾਦਮੀ, ਭੋਪਾਲ, 1973

18. ਮਿਸ਼ਰ, ਜਯ ਰਾਮ: *ਸ੍ਰੀ ਗੁਰੂ ਗ੍ਰੰਥ ਦਰਸ਼ਨ*, ਸਾਹਿਤਯ ਭਵਨ ਪ੍ਰਾਈਵੇਟ ਲਿਮਟਿਡ ਇਲਾਹਾਬਾਦ, 1960।

19. ਮਿਸ਼ਰ ਭਗੀਰਥ (ਡਾ.): *ਕਾਵਯ ਸ਼ਾਸਤ੍ਰ*, ਵਿਸ਼ਵ ਵਿਦਿਆਲਯ ਪ੍ਰਕਾਸ਼ਣ, ਚੋਕ, ਵਾਰਾਣਸੀ, 1972।

20. ਵਰਮਾ, ਰਾਮ ਕੁਮਾਰ (ਡਾ.): *ਸੰਤ ਕਬੀਰ*, ਸਾਹਿਤਯ ਭਵਨ, ਪ੍ਰਾਈਵੇਟ ਲਿਮਟਿਡ, ਇਲਾਹਾਬਾਦ, 1966

21. ਵਿਸ਼ਵ ਨਾਥ : *ਸਾਹਿਤਯ ਦਰਪਣ*, ਨਿਰਣਯ ਸਾਗਰ, ਪ੍ਰੈਸ, 23 ਕੋਲਭਾਟ ਲੇਨ ਬੰਬਈ, 1915

ਕੋਸ਼:—

1. ਵਰਮਾ, ਧੀਰੇਂਦਰ (ਸੰਪਾ:): *ਹਿੰਦੀ ਸਾਹਿਤਯ ਕੋਸ਼*, ਗਿਆਨ ਮੰਡਲ, ਪ੍ਰਾਈਵੇਟ ਲਿਮਟਿਡ ਵਾਰਾਣਸੀ, ਸੰਮਤ 2020 (1963)

## English:-

1. Avtar Singh: *Ethics of the sikhs*, Punjabi University, Patiala, 1970.

2. Benerjee, A.C. : *Guru Nanak and His Times*, Punjabi University, Patiala 1971

3. Daiches, David: *Critical Approches to Literature*, Sangam press Ltd . 17-B, Kothrud, Poona, 1973.

4. Eagleton, Terry: *Marxism and Literary Criticism*, Metnnaker Co. Ltd. London, 1976.

5. Jodh Singh (Dr.) : *Kabir*; Shri Guru Gobind Singh Department of Religious Studies, Punjabi University, Patiala 1971.

6. Kane, P.V. : *The Sahitya Darpan*, Moti Lal Banarasi Dass, Delhi, 1961.

7. Keay, F.E.: *Kabir and His Followers*, Oxford, 1931.

8. Kohli, S.S. (Dr.) : *A Critical study of Adi Granth*, Moti Lal Banarsi Dass, Delhi, Varanasi, Patna, 1976.

9. Kreuzor, James R.: *Elements of Poetry*, The Macmillan Co. New York, 1955.

10.Lenin V. I. :*Socialism and Religion*, Progress Publishers, Moscow, 1976.

11. Lukar. F.L. :*Problem of Style*, London Casseell, 1960.

12. Macauliffe, M.b.: *The Sikh Religion*, S. Chand Co. Pvt.Ltd.New Delhi, 1963.

13.Narang Gokul Chand: *Transformation of Sikhism*, New Book Society of India, New Delhi, 1961.

14. Radha Krishnan (Dr.): *The Hindu View of Life*, George Allen & Unwin Ltd. London 1927.





 

15. Ibid, : *Indian Philosophy* (Vol.I). Loc cit, 1962.

16. Rome Wellak and: *Theory of Literature* Penguin Books Ltd, Austin Wareen, Harmoudsworth Middleser. Australia. 1956.

* Sher Singh (Dr.), *Philosophy of Sikhism*, Jullunder Sterling Publishers Pvt. Ltd, Jullunder 1961.
* Tagore, Rabindera Nath, *Sadhana*, Macmillan & Co. Ltd., C Calcutta, 1920.
* Talib, G.S., *Guru Nanak, His Personality and Vision*, Gurdas Kapur and Sons, Delhi, 1965.
* Taran Singh (Dr.) *Guru Nanak and Indian Religious Thought*, Punjabi University, Patiala, 1970.
* Titus, *Harold, Living Issues in Philosophy*, American Book Company, NewYork (USA) 1963.

## Reference Books

1. James Hastings (Editor-in-Chief) *Encyclopaedia of Religion and Ethics*, Edinburgh, NewYork, 1910.

2. Mourice, A Canney (Editor), *An Encycalopaedia Religions*, Publishers,8-A/U-A-3, Jawarhar Nagar, Delhi, 1976.

3. Paul Edwards (Editor-in-Chief, *The Encyclopaedia of Philosophy*, (Vol. Seven), The Macmillan Co. and the free Press, NewYork, 1967.

4. Stephen Spender and Donald Hall (Editors), *The Concise Encyclopaedia of English and American poets and Poetry*. (Ist Edition), Hutchinson of London, 1963.